ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖ

# ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ?



ਗਿ: ਮਾਨ ਸਿੰਘ ਝੌਰ

 ੧ੴ ਸਤਿਗੁਰ ਪ੍ਰਸਾਦਿ ॥ 

# ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ?



ਗਿ: ਮਾਨ ਸਿੰਘ ਝੌਰ ਦੇ
ਚੋਣਵੇਂ ਲੇਖ




ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

# Guru Dee Praapati La-ee Chaar Duaer Kehre Ne?

*Selected Lectures of*

Giani Maan Singh Jhaur

ISBN : 81-7601-753-1

ਪਹਿਲੀ ਐਡੀਸ਼ਨ ਮਾਰਚ 2006

ਮੁੱਲ : 60-00






ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ/ਫੈਕਸ : (0183) 2542346, 2547974, 2557973

Email : csjs@vsnl.com,csjsexports@vsnl.com

Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ ਅੰਮ੍ਰਿਤਸਰ । ਫ਼ੋਨ : 2705003, 395774

# ਤਤਕਰਾ

# ਗਿ: ਮਾਨ ਸਿੰਘ ਜੀ ਝੌਰ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ ਹੋਣ ?
8. ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ
9. ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ ?
10. ਸਾਧੂ ਕਿਵੇਂ ਸੰਤ ਬਣਦਾ ਹੈ ?
11. ਹਮ ਐਸੇ ਅਪਰਾਧੀ
12. ਫ਼ਕੀਰਾਂ ਦਾ ਟੋਲਾ
13. ਜੁਗਤੀ ਬਿਨਾਂ ਮੁਕਤੀ ਨਹੀਂ
14. ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ ?

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ-ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ ਜਨ, ਸਟੀਕ ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਜੀ ਝੌਰ ਗੁਰੂ ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ, ਸਵੱਈਆਂ ਆਦਿ ਦੇ ਗੁਰਮਤੀ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ, ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਨਾਮ ਰਸ ਦੀ ਖੁਮਾਰੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ ?'

ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ।

ਇਸ ਵਿਚ ਉਨ੍ਹਾਂ ਦੇ ਸੱਤ ਲੈਕਚਰ—*ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ ?, ਜੋਗੀਆਂ ਦੇ ਤਿੰਨ ਅਸਥਾਨ, ਸੰਗਤ ਦਾ ਅਸਰ ਕਿਸ-ਕਿਸ ਤੇ ਹੋ ਸਕਦਾ ਹੈ ?, ਪਰਿਵਾਰ ਦੀ ਪਰਖ, ਸ਼੍ਰੋਮਣੀ ਕਰਮ ਕਿਹੜਾ ਹੈ? ਜਾਗੁ ਰੇ ਮਨ ਜਾਗਨਹਾਰੇ॥, ਸਿੱਖ ਦੀ ਜ਼ਿੰਦਗੀ ਦਾ ਟਾਈਮ-ਟੇਬਲ* ਦਰਜ ਹਨ, ਤਾਂ ਜੋ ਪ੍ਰੇਮੀ ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

*—ਗਿਆਨੀ ਹਰਦੀਪ ਸਿੰਘ*
ਨੰਦੇੜ

# ਗੁਰੂ ਦੀ ਪ੍ਰਾਪਤੀ ਲਈ ਚਾਰ ਦੁਆਰ ਕਿਹੜੇ ਨੇ ?

ਗੁਰੂ ਕੀ ਪਰਮ ਸਤਿਕਾਰਯੋਗ ਸਾਧਸੰਗਤ ਜੀ ! ਦੁਨੀਆਂ ਵਿਚ ਭਾਵੇਂ ਤੁਸੀਂ ਆਪਣੇ ਆਪ ਨੂੰ ਜਿੰਨਾ ਮਰਜ਼ੀ ਗੁਰਮਤਿ ਵਲ ਲਗਾਵੋ ਪਰ ਜਿੰਨੀ ਦੇਰ ਤਕ ਤੁਸੀਂ 'ਸਾਧਸੰਗਤ' ਵਿਚ ਨਹੀਂ ਨਾ ਆਵੋਗੇ, ਉਤਨੀ ਦੇਰ ਤਕ ਤੁਹਾਨੂੰ ਸਹੀ ਮਾਅਨੇ ਵਿਚ ਗੁਰਮਤਿ ਦੀ ਪ੍ਰਾਪਤੀ ਨਹੀਂ ਹੋ ਸਕਦੀ ।

ਇਕ ਵਾਰੀ ਇਕ ਰੱਬ ਦਾ ਪਿਆਰਾ ਸਫ਼ਰ ਵਿਚ ਜਾ ਰਿਹਾ ਸੀ ਤੇ ਉਥੇ ਭਾਈ ਜੀ ਆਪ ਵੀ ਜਾ ਰਹੇ ਸਨ । ਉਹ 'ਭਾਈ ਜੀ' ਨੂੰ ਕਹਿਣ ਲੱਗਾ ਕਿ ਮੈਂ ਆਪਣੇ ਘਰ ਵਿਚ 'ਗੁਰੂ ਗ੍ਰੰਥ ਸਾਹਿਬ ਜੀ' ਦਾ ਕਮਰਾ ਵੀ ਬਣਾਇਆ ਹੈ । ਪ੍ਰਮਾਤਮਾ ਨੇ ਬਖਸ਼ਿਸ਼ ਕੀਤੀ ਹੈ ਧਨ ਪਦਾਰਥ ਦੇ ਦਿੱਤਾ ਹੈ । ਉਸ ਦੇ ਨਾਲ ਮੈਂ ਚੰਗੀ ਕੋਠੀ ਪਾਈ ਹੈ । ਪਰ ਗੁਰੂ ਜੀ ਦਾ ਕਮਰਾ ਵੀ ਪਾਇਆ ਹੈ। ਔਰ ਮੈਂ ਪ੍ਰਮਾਤਮਾ ਨੂੰ ਹਰ ਵਕਤ ਯਾਦ ਰੱਖਣ ਵਾਲਾ ਪਿਆਰਾ ਹਾਂ । ਇਥੋਂ ਤਕ ਕਿ ਮੈਂ 'ਗੁਰੂ ਗ੍ਰੰਥ ਸਾਹਿਬ ਜੀ' ਹਰ ਵਕਤ ਆਪਣੇ ਨਾਲ ਰੱਖਦਾ ਹਾਂ। ਜਿਸ ਵੇਲੇ ਮੈਨੂੰ ਕੋਈ ਪੰਕਤੀ ਭੁੱਲ ਜਾਂਦੀ ਹੈ, ਮੈਂ ਉਸੇ ਵਕਤ ਗੁਰੂ ਗ੍ਰੰਥ ਸਾਹਿਬ ਜੀ ਕੱਢ ਕੇ ਵੇਖ ਲੈਂਦਾ ਹਾਂ । ਪਰ ਮਾਨ ਸਿੰਘ ਜੀ ਕਹਿਣ ਲੱਗੇ, ਸਰਦਾਰਾ .... ਜਿਹੜਾ ਬਚਨ ਸਾਹਿਬ ਲਿਖ ਗਏ ਸੀ :

***ਮੇਰੇ ਮਾਧਉ ਜੀ ਸਤਿਸੰਗਤਿ ਮਿਲੇ ਸੁ ਤਰਿਆ ॥***

(ਪੰਨਾ ੧੦)

ਕੋਠੀ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਕਮਰਾ ਬਣਾ ਕੇ ਜਿਹੜਾ ਤੂੰ ਸੰਗਤ ਵਿਚ ਆਉਣਾ ਛੱਡ ਦਿਤਾ ਹੈ ਨਾ ! ਇਹ ਤੂੰ ਗੁਰਮਤਿ ਦੇ ਅਸੂਲਾਂ ਦੇ ਉਲਟ ਅਮਲ ਕਰਨ ਲੱਗ ਪਿਆ ਹੈਂ । ਮੇਰਾ ਬਾਪੂ ਤਾਂ ਕਹਿੰਦਾ ਹੈ :

***"ਸਤਿਸੰਗਤੀ ਸੰਗਿ ਹਰਿ ਧੰਨੁ ਖਟੀਐ"*** (ਪੰਨਾ ੭੩੪)

ਹੇ ਬੇਖ਼ਬਰ ਮਨ ! ਸਿਮਰ ਉਸ ਪਿਆਰੇ "ਸਤਿਨਾਮ ਵਾਹਿਗੁਰੂ" ਨੂੰ । ਭਰਮ ਦੇ ਹਨੇਰੇ ਵਿਚ ਭੁੱਲੇ ਹੋਏ ਰਸਤੇ ਤੋਂ ਕਿਧਰ ਦੌੜਦਾ ਫਿਰਦਾ ਪਿਆ ਹੈਂ ।

***"ਮੂਰਤ ਘਰੀ ਚਸਾ ਪਲੁ ਸਿਮਰਨ"***

(ਪੰਨਾ ੧੩੮੭)

ਸਾਹਿਬ ਕਹਿੰਦੇ ਨੇ ਘੜੀ ਪਲ ਹੀ ਸਿਮਰ ਲੈ ! ਜਿੰਨਾਂ ਚਿਰ ਤੈਨੂੰ ਅੱਖ ਝਪਕਦਿਆਂ ਵਿਚ ਲਗਦਾ ਹੈ, ਉਤਨੀ ਦੇਰ ਹੀ ਸਿਮਰ ਲੈ !

***ਉਦਮੁ ਕਰੇਦਿਆ ਜੀਉ ਤੂੰ***
***ਕਮਾਵਦਿਆ ਸੁਖ ਭੁੰਚੁ ॥***
***ਧਿਆਇਦਿਆ ਤੂੰ ਪ੍ਰਭੂ ਮਿਲੁ***
***ਨਾਨਕ ਉਤਰੀ ਚਿੰਤ ॥***

*(ਪੰਨਾ ੫੨੨)*

ਐ ਮਨੁੱਖ ! ਝੂਠੀਆਂ ਆਸਾਂ ਤੂੰ ਛੱਡ ਦੇ, ਕਿਉਂਕਿ ਉੱਦਮ ਵਿਚ ਤੇਰਾ ਜੀਵਨ ਹੈ। ਔਰ ਉੱਦਮ ਕਰਿਦਆਂ ਔਖੇ ਤੋਂ ਔਖਾ ਕੰਮ ਵੀ ਸੌਖਾ ਬਣ ਜਾਂਦਾ ਹੈ ਔਰ ਉਦਮ ਨਾਲ ਕਮਾਈ ਹੋਈ ਰੋਟੀ ਤੇਰਾ ਹੱਕ ਹੈ, ਸੁਖ ਨਾਲ ਖਾਹ। ਸੁਖ ਦੀ ਨੀਂਦ ਲੈ ਤੇ ਉਸ ਵਿਚ ਸੁਖ ਲੈ :

***ਸਿਖ੍ਯਾ ਸੰਤ ਨਾਮੁ ਭਜੁ ਨਾਨਕ***
***ਰਾਮ ਰੰਗਿ ਆਤਮ ਸਿਉ ਰੰਉ ॥***

*(ਪੰਨਾ ੧੩੯੭)*



ਸਿਮਰ ਨਾਮ ਮਨ ਕਰਕੇ ਤੇ ਆਪਣੇ ਆਪ ਨੂੰ ਉਸ ਦੇ ਰੰਗ ਵਿਚ ਜੋੜ ਕੇ ਦਿਨੇ-ਰਾਤ ਵਾਹਿਗੁਰੂ ਦੀ ਸੁਰਤੀ ਲਗਾਵੋ, ਕਿਉਂਕਿ ਇਹ ਵੇਲਾ ਪੰਧ ਤੇਰੇ ਵਾਸਤੇ ਬਣਾਇਆ। ਕਿਸੇ ਦੇ ਮੋਢੇ ਉੱਤੇ ਇਹ ਬੋਝ ਨਹੀਂ ਪਾਉਂਦਾ। ਇਹ ਆਪਣੀ ਰੋਜ਼ੀ ਆਪ ਕਮਾਉਂਦਾ ਹੈ।

***ਉਦਮੁ ਕਰੇਦਿਆ ਜੀਉ ਤੂੰ***
***ਕਮਾਵਦਿਆ ਸੁਖ ਭੁੰਚੁ ॥***
***ਧਿਆਇਦਿਆ ਤੂੰ ਪ੍ਰਭੂ ਮਿਲੁ***
***ਨਾਨਕ ਉਤਰੀ ਚਿੰਤ ॥***

*(ਪੰਨਾ ੫੨੨)*

ਇਸ ਪੰਕਤੀ ਦੇ ਅਰਥ ਹਨ ਕਿ ਜਿਸ ਨੇ ਇਹ ਸਾਰੀਆਂ ਬਖ਼ਸ਼ਿਸ਼ਾਂ ਤੇਰੇ ਉਤੇ ਕੀਤੀਆਂ ਨੇ, ਉਸ ਨਾਲ ਆਪਣੀ ਲਿਵ ਜ਼ਰੂਰ ਜੋੜ ਕੇ ਰੱਖੀਂ। ਉਸ ਨੂੰ ਕਦੇ ਭੁਲਾ ਨਾ ਦੇਵੀਂ। ਉਸ ਨੂੰ ਕਦੇ ਵਿਸਾਰ ਨਾ ਦੇਵੀਂ। ਗਰੀਬ-ਨਿਵਾਜ਼ ਸਾਹਿਬ ਕਿੰਨਾ ਜ਼ਬਰਦਸਤ ਉਪਦੇਸ਼ ਦਿੰਦੇ ਨੇ, ਕਿੰਨਾ ਜ਼ਬਰਦਸਤ ਹੁਲਾਰਾ ਦਿੰਦੇ ਨੇ। ਮਹਾਰਾਜ ਕਹਿੰਦੇ ਨੇ :

## ਦੇਹ ਨਾ

ਭਾਵ ਕਿ ਜਿਹੜੀ ਦੇਹ ਨੂੰ, ਜਿਹੜੀ ਕਾਇਆ ਨੂੰ ਤੂੰ ਸਵਾਰਦਾ ਰਹਿੰਦਾ ਹੈਂ, ਲੇਪਦਾ ਰਹਿੰਦਾ ਹੈਂ, ਇਸ ਨੇ ਸਦਾ ਨਹੀਂ ਰਹਿਣਾ ਔਰ ਜਿਹੜਾ ਤੇਰੇ ਸਿਰ ਤੇ ਇਹ ਛਤਰ ਝੂਲ ਰਿਹਾ ਹੈ, ਇਹ ਸਦਾ ਨਹੀਂ ਰਹਿਣਾ। ਜਿਸ ਤਰ੍ਹਾਂ ਨਦੀ ਦਾ ਪਾਣੀ ਤੁਰਦਾ ਜਾ ਰਿਹਾ ਹੈ, ਉਸੇ ਤਰ੍ਹਾਂ ਤੇਰੀ ਉਮਰ ਵੀ ਤੁਰਦੀ ਜਾ ਰਹੀ ਹੈ। ਅਰਥਾਤ ਮੁਕਦੀ ਜਾ ਰਹੀ ਹੈ, ਪਰ ਤੈਨੂੰ ਪਤਾ ਨਹੀਂ ਲੱਗ ਰਿਹਾ। ਔਰ ਜਿਨ੍ਹਾਂ ਹਾਥੀਆਂ ਉਤੇ ਤੇਰੀ ਸਵਾਰੀ ਨਿਕਲਦੀ ਹੈ, ਇਹ ਵੀ ਸਦਾ ਨਹੀਂ ਰਹਿਣੇ। ਔਰ ਜਿਸ ਸਿੰਘਾਸਣ ਤੇ ਬੈਠ ਕੇ ਤੂੰ ਹੁਕਮ ਚਲਾਉਂਦਾ ਹੈਂ, ਇਹ ਵੀ ਸਦਾ ਨਹੀਂ ਰਹਿਣੇ। ਇਕ ਮਿੰਟ ਵਿਚ ਹੀ ਤੂੰ ਇਨ੍ਹਾਂ ਚੀਜ਼ਾਂ ਨੂੰ ਛੱਡ ਕੇ ਤੁਰ ਜਾਣਾ ਹੈ। ਜਿਸ ਤਰ੍ਹਾਂ ਇਕੱਲਾ ਆਇਆ ਸੀ, ਉਸੇ ਤਰ੍ਹਾਂ ਇਕੱਲਾ ਤੂੰ ਤੁਰ ਜਾਣਾ ਹੈ। ਜਿਨ੍ਹਾਂ ਕਿਲ੍ਹਿਆਂ ਦਾ ਤੈਨੂੰ ਮਾਣ ਹੈ, ਇਹ ਵੀ ਸਦਾ ਨਹੀਂ ਰਹਿਣੇ। ਔਰ ਅੰਤ ਵੇਲੇ ਮਿੱਤਰਾਂ ਨੇ ਵੀ ਤੇਰੀ ਬਾਂਹ ਨਹੀਂ ਫੜਨੀ।

ਅੱਜ-ਕੱਲ੍ਹ ਲੋਕੀਂ ਪਾਖੰਡੀਆਂ ਦੇ ਪਾਖੰਡ ਵਿਚ ਫਸ ਰਹੇ ਹਨ।

***ਹਾਥ ਤਾ ਡੋਰ ....***



ਭਾਵ ਕਿ ਹੱਥਾਂ ਵਿਚ ਤੇਰੇ ਡੋਰ ਹੈ। ਜਦੋਂ ਕੋਈ ਸ਼ਿਕਾਰ ਆਉਂਦਾ ਹੈ ਤਾਂ ਤੂੰ ਡੋਰ ਛੱਡ ਦਿੰਦਾ ਹੈਂ। ਐ ਅਲਬੇਲਿਆ ਸ਼ਿਕਾਰੀਆ ! ਪਰ ਜਿਸ ਵੇਲੇ ਤੇਰਾ ਅੰਤ ਵੇਲਾ ਆਉਣਾ ਹੈ ਨਾ, ਉਦੋਂ ਤੈਨੂੰ ਚੋਰਾਂ ਵਾਂਗੂੰ ਫੜ ਕੇ ਲੈ ਕੇ ਜਾਣਾ ਹੈ।

***ਹਉ ਠੱਗ ਵਾਰਾ ...***

ਅਰਥਾਤ, ਇਹ ਜਿਹੜੇ ਠੱਗ ਨੇ, ਇਹ ਠੱਗੀ ਦਾ ਘਰ ਨੇ। ਔਰ ਠੱਗ ਕਹਿੰਦਾ ਹੈ ਕਿ ਮੈਂ ਇੰਨਾ ਵੱਡਾ ਠੱਗ ਹਾਂ ਕਿ ਸਾਰਾ ਦੇਸ਼ ਮੈਂ ਠੱਗ ਕੇ ਖਾ ਲਿਆ ਹੈ। ਇੰਨਾ ਮੈਂ ਕੁਕਰਮੀ ਹਾਂ :

***ਅੰਦਰਹੁ ਅੰਨਾ ਬਾਹਰਹੁ ਅੰਨਾ***
***ਕੂੜੀ ਕੂੜੀ ਗਾਵੈ ॥.....***
***ਹੰਸਾ ਵਿਚਿ ਬੈਠਾ ਬਗੁ ਨਾ ਬਣਈ***
***ਨਿਤ ਬੈਠਾ ਮਛੀ ਨੋ ਤਾਰ ਲਾਵੈ ॥***
***ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ...***

(ਪੰਨਾ ੯੬੦)

ਜਦੋਂ ਹੰਸਾਂ ਦੀ ਸਭਾ ਬੈਠਦੀ ਹੈ, ਅਰਥਾਤ ਗੁਰਮੁਖਾਂ ਦੀ ਸਭਾ ਬੈਠਦੀ ਹੈ ਤਾਂ ਉਹ ਵੀਚਾਰ ਕਰਦੇ ਨੇ ਕਿ ਪਰਨਾ ਤੇ ਗਲ ਵਿਚ ਹੈ ਔਰ ਕੱਛ ਵੀ ਬੜੀ ਲੰਬੀ ਹੈ ਤੇ ਪੱਗ ਵੀ ਬੜੀ ਪੋਚ ਕੇ ਬੰਨ੍ਹਦਾ ਹੈ, ਪਰ ਵੇਖੋ ਤੇ ਸਹੀ ਇਹ ਹੈ ਕੌਣ ? ਫਿਰ ਉਹ ਜਿਹੜਾ ਬਗਲਾ ਭਗਤ ਹੈ, ਬਗਲਾ ਭਗਤ ਦਾ ਸੱਚੇ ਗੁਰਮੁਖਾਂ ਨਾਲ ਕੋਈ ਜੋੜ ਹੀ ਨਹੀਂ ਰਹਿੰਦਾ ।

***ਹੰਸਾ ਹੀਰਾ ਮੋਤੀ ਚੁਗਣਾ***
***ਬਗ ਡਡਾ ਭਾਲਣ ਜਾਵੈ ॥***

(ਪੰਨਾ ੯੬੦)

ਭਾਵ ਕਿ ਹੰਸਾਂ ਦੀ ਖੁਰਾਕ ਹੈ ਹੀਰੇ ਮੋਤੀ ਔਰ ਬਗਲੇ ਦੀ ਖੁਰਾਕ ਹੈ ਡੱਡੀਆਂ ਲੱਭ ਕੇ ਖਾਣੀਆਂ । ਇਹ ਬਾਹਰੋਂ ਸਿੱਖ ਹੈ ਪਰ ਅੰਦਰੋਂ ਸਿੱਖ ਨਹੀਂ। ਇਹ ਤਨ ਕਰਕੇ ਸਿੱਖ ਹੈ ਪਰ ਮਨ ਕਰਕੇ ਨਹੀਂ । ਜਿਸ ਵੇਲੇ ਇਨਸਾਨ ਵਿਚ ਮਨ ਦੀ ਸਿੱਖੀ ਆ ਜਾਵੇ ਨਾ ! ਫਿਰ ਸੱਚਾ ਗੁਰੂ ਵੀ ਆਪਣਾ ਆਪ ਸਿੱਖ ਦੇ ਹਵਾਲੇ ਕਰ ਦਿੰਦਾ ਹੈ । ਭਾਵ ਕਿ ਫਿਰ ਗੁਰੂ ਵੀ ਇਹ ਗੱਲ ਕਹਿਣ ਲੱਗ ਪੈਂਦਾ ਹੈ ਕਿ ਸਿੱਖ ਮੇਰੀ ਜਾਤ ਵੀ ਹੈ, ਸਿੱਖ ਮੇਰੀ ਪੱਤ ਵੀ ਹੈ, ਸਿੱਖ ਮੇਰੇ ਪ੍ਰਾਣ ਵੀ ਹਨ, ਸਿੱਖ ਮੇਰੀ ਜਾਨ ਵੀ ਹੈ ਔਰ ਸਿੱਖ ਮੇਰੀ ਮਾਂ ਵੀ ਹੈ ਤੇ ਸਿੱਖ ਮੇਰਾ ਪਿਉ ਵੀ ਹੈ । ਉਸ ਵੇਲੇ ਗੁਰੂ ਉੱਚੀ ਬਾਂਹ ਕਰਕੇ ਕਹਿੰਦਾ ਹੈ:

***ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ***
***ਨਹੀ ਮੋਸੋ ਗਰੀਬ ਕਰੋਰ ਪਰੇ ॥***

(ਦਸਮ ਗ੍ਰੰਥ)

ਫਿਰ ਸਾਹਿਬ ਕਹਿੰਦੇ ਨੇ ਕਿ ਮੈਂ ਤੇ ਇਨ੍ਹਾਂ ਸਿੱਖਾਂ ਦੇ ਨਾਲ ਹੀ ਸਜਿਆ ਹੋਇਆ ਹਾਂ, ਨਹੀਂ ਤੇ ਮੇਰਾ ਕੋਈ ਹਾਲ ਹੀ ਨਾ ਪੁੱਛੇ ! ਜਦੋਂ ਸੱਚੇ ਸਿੱਖ ਦਾ ਜ਼ਿਕਰ ਆਉਂਦਾ ਹੈ ਨਾ ਤਾਂ ਭਾਈ ਵਰਕਿਆਂ ਦੇ ਵਰਕੇ ਲਿਖ ਲੈਂਦਾ ਹੈ ।

ਜਿਹੜਾ ਸੱਚਾ ਸਿੱਖ ਹੈ ਉਹ ਮਨ ਕਰਕੇ ਸਿੱਖੀ ਨੂੰ ਧਾਰਨ ਕਰ ਲੈਂਦਾ ਹੈ। ਅੰਦਰੋਂ ਉਹ ਬੜਾ ਚਤੁਰ, ਬੜਾ ਸਿਆਣਾ, ਪਰ ਬਾਹਰੋਂ ਉਹ ਵੇਖਣ ਨੂੰ ਭੋਲਾ ਲਗਦਾ ਹੈ । ਜਿਹੜੇ ਸੰਤ ਅਗਰ ਬਜ਼ਾਰ ਵਿਚ ਸੇਵਾ ਕਰਦੇ ਹੋਣ ਤਾਂ ਉਹਨਾਂ ਨੂੰ ਵੇਖ ਕੇ ਕੋਈ ਕਹਿ ਸਕਦਾ ਹੈ ਕਿ ਇਹ ਸੰਤ ਹੈ । ਢਿੱਲਾ ਜਿਹਾ ਪਜਾਮਾ ਪਾਇਆ ਹੋਇਆ, ਸਾਦਾ ਜਿਹਾ ਲਿਬਾਸ ਪਾਇਆ ਪਰ ਅੰਦਰੋਂ ਉਹ ਸੰਤ ਹੈ। ਇਕ ਵਾਰੀ ਉਹਨਾਂ ਦਾ ਸੇਵਕ ਉਹਨਾਂ ਦੇ ਗਲ ਪੈ ਗਿਆ ਕਿ ਮਹਾਰਾਜ ਤੁਸੀਂ

ਭਾਂਡੇ ਆਪ ਨਾ ਸਾਫ਼ ਕਰਿਆ ਕਰੋ, ਕਿਉਂਕਿ ਸੰਤ ਇਹ ਨਹੀਂ ਵੇਖਦਾ ਕਿ ਮੇਰੀ ਪਦਵੀ ਕੀ ਹੈ ? ਉਸ ਨੂੰ ਤਾਂ ਇਹ ਪਤਾ ਹੈ ਕਿ ਮੈਂ ਸੇਵਾ ਕਰਨੀ ਹੈ। ਫਿਰ ਸੰਤਾਂ ਨੇ ਸਾਰੀ ਰਾਤ ਨਾ ਸੇਵਾ ਕੀਤੀ, ਔਰ ਸਵੇਰੇ ਉੱਠ ਕੇ ਸੇਵਾਦਾਰਾਂ ਨੂੰ ਕਹਿਣ ਲੱਗੇ ਕਿ ਦੱਸੋ ਮੇਰੇ ਵਿਚ ਤੁਹਾਨੂੰ ਕੋਈ ਵੱਖਰਾ ਲੱਗਦਾ ਹੈ ? ਮੇਰੇ ਵਿਚ ਕੋਈ ਵੱਡਾਪਨ ਆ ਗਿਆ ਹੈ, ਅਗਰ ਮੈਂ ਸੇਵਾ ਨਹੀਂ ਕੀਤੀ। ਸੇਵਾਦਾਰ ਕਹਿਣ ਲੱਗੇ ਕੀ ਗੱਲ ਕਰਦੇ ਪਏ ਹੋ ? ਮਹਾਰਾਜ ਕਹਿਣ ਲੱਗੇ ਕਿ ਤੁਸੀਂ ਮੈਨੂੰ ਸਿਰਫ਼ ਇਹ ਦੱਸੋ ਕਿ ਨਾ ਸੇਵਾ ਕਰਨ ਦਾ ਕੋਈ ਫਲ ਮਿਲਿਆ ਹੈ ? ਇਸ ਲਈ ਮੈਨੂੰ ਸੇਵਾ ਕਰਨ ਤੋਂ ਨਾ ਰੋਕੋ। ਇਸ ਲਈ ਸੰਤ ਆਪ ਸੇਵਾ ਕਰਦੇ ਨੇ। ਇਸ ਲਈ ਕੋਈ ਨਹੀਂ ਜਾਣ ਸਕਦਾ ਕਿ ਇਹ ਸੰਤ ਹੈ।

***ਸਬਦਿ ਸੁਰਤਿ ਸਾਵਧਾਨ ਹੋਇ***
***ਵਿਣੁ ਗੁਰਸਬਦਿ ਨ ਸੁਣਈ ਬੋਲਾ।***

*(ਭਾਈ ਗੁਰਦਾਸ, ਵਾਰ ੪/੧੭)*

ਇਸ ਦੇ ਅਰਥ ਹਨ ਕਿ ਸ਼ਬਦ ਨਾਲ ਸੁਰਤ ਜੋੜਦਾ ਹੈ ਗੁਰੂ ਕਾ ਸਿੱਖ। ਸਾਵਧਾਨ ਰਹਿੰਦਾ ਹੈ ਗੁਰੂ ਕਾ ਸਿੱਖ। ਔਰ ਗੁਰੂ ਕੇ ਸ਼ਬਦ ਤੋਂ ਬਿਨਾਂ ਉਹ ਹੋਰ ਕੋਈ ਬੋਲ ਨਹੀਂ ਸੁਣਦਾ। ਹੋਰ ਕੋਈ ਗੀਤ ਨਹੀਂ ਸੁਣਦਾ। ਪਰ ਅੱਜ-ਕੱਲ੍ਹ ਦੇ ਕੁੜੀਆਂ ਮੁੰਡੇ ਅਜੇ ਉੱਠਦੇ ਬਾਅਦ ਵਿਚ ਨੇ ਪਰ ਪਹਿਲਾਂ ਰਿਕਾਰਡ ਸੁਣਨ ਲੱਗ ਪੈਂਦੇ ਨੇ। ਸਾਡੇ ਘਰ ਦੀਆਂ ਕੰਧਾਂ ਇਹ ਗੰਦੇ-ਮੰਦੇ ਗੀਤਾਂ ਨੇ ਪਲੀਤ ਕਰ ਦਿੱਤੀਆਂ ਨੇ। ਅਸੀਂ ਸਾਰੇ ਭੁੱਲ ਗਏ ਹਾਂ ਵਾਹਿਗੁਰੂ ਨੂੰ। ਇਸ ਲਈ ਵੱਡੇ ਮਕਾਨ ਨਾਲੋਂ ਇਹ ਕੱਖਾਂ ਦੀ ਕੁੱਲੀ ਹੀ ਚੰਗੀ ਹੈ, ਜਿਥੇ ਹਰੀ-ਪ੍ਰਮਾਤਮਾ ਦੇ ਗੁਣ ਗਾਏ ਜਾਂਦੇ ਨੇ। ਉਹ ਮਹੱਲ ਕੌਡੀ ਦੇ ਨਹੀਂ, ਜਿਨ੍ਹਾਂ ਮਹੱਲਾਂ ਵਿਚ ਨਿਵਾਸ ਕਰਕੇ ਅਸੀਂ ਸਤਿਨਾਮ ਵਾਹਿਗੁਰੂ ਨੂੰ ਭੁੱਲ ਜਾਂਦੇ ਹਾਂ।

ਗਰੀਬ-ਨਿਵਾਜ਼ ਨੂੰ ਤੇ ਉਹ ਮਾਛੀਵਾੜੇ ਦੇ ਜੰਗਲ ਦਾ ਬੂਟਾ ਬੜਾ ਚੰਗਾ ਲੱਗਦਾ ਹੈ ਜਿਸ ਦੇ ਥੱਲੇ ਬੈਠ ਕੇ ਸਾਹਿਬ ਕਹਿੰਦੇ ਨੇ :

***ਯਾਰੜੇ ਦਾ ਸਾਨੂੰ ਸਥਰ ਚੰਗਾ,***
***ਭਠ ਖੇੜਿਆਂ ਦਾ ਰਹਣਾ ॥***

ਸਾਹਿਬ ਸੱਚਾ ਪਾਤਸ਼ਾਹ ਸਿੱਖੀ ਨਿਰੂਪਣ ਕਰਦੇ ਨੇ ਤੇ ਜਿਸਦਾ ਤਰਜਮਾ ਭਾਈ ਗੁਰਦਾਸ ਜੀ ਕਰਦੇ ਨੇ :

**ਸਤਿਗੁਰ ਦਰਸਨੁ ਦੇਖਣਾ**
**ਸਾਧਸੰਗਤਿ ਵਿਣੁ ਅੰਨ੍ਹਾ ਧੋਲਾ ।**

ਇਸ ਦੇ ਅਰਥ ਹਨ ਕਿ ਸਿੱਖ ਸਤਿਗੁਰ ਦੇ ਦਰਸ਼ਨ ਵੇਖਦਾ ਹੈ। ਮੋਈਆਂ ਹੋਈਆਂ ਤਸਵੀਰਾਂ ਜਿਹੜੀਆਂ ਸਿਨੇਮਾ ਹਾਲ ਦੇ ਬਾਹਰ ਲਟਕਦੀਆਂ ਹੁੰਦੀਆਂ ਹਨ, ਸਿੱਖ ਉਹਨਾਂ ਨੂੰ ਨਹੀਂ ਵੇਖਦਾ।

ਗੁਰੂ ਕਾ ਸਿੱਖ ਵਾਹਿਗੁਰੂ ਸ਼ਬਦ ਦਾ ਜਾਪ ਕਰਕੇ, ਵਾਹਿਗੁਰੂ ਸ਼ਬਦ ਦੀ ਅਰਾਧਨਾ ਕਰਕੇ, ਵਾਹਿਗੁਰੂ ਸ਼ਬਦ ਦੀ ਮਾਲਾ ਜਪ ਕੇ, ਪਿਆਰ ਦਾ ਪਿਆਲਾ ਪੀ ਕੇ ਚੁੱਪ ਹੋ ਜਾਂਦਾ ਹੈ, ਖਾਮੋਸ਼ ਹੋ ਜਾਂਦਾ ਹੈ। ਫਿਰ ਇਹ ਬਹੁਤੀਆਂ ਗੱਲਾਂ ਵੀ ਕਰਨੀਆਂ ਬੰਦ ਕਰ ਦਿੰਦਾ ਹੈ।

**ਪੈਰੀ ਪੈ ਪਾ ਖਾਕ ਹੋਇ...**

ਇਹ ਸਿੱਖੀ ਦੀ ਤਸਵੀਰ ਹੈ। ਗੁਰੂ ਕਾ ਸਿੱਖ ਸਤਿਗੁਰਾਂ ਦੇ ਚਰਨੀਂ ਪੈ ਜਾਂਦਾ ਹੈ। ਉਹਨਾਂ ਦੇ ਫਿਰ ਚਰਨ ਧੋਂਦਾ ਹੈ ਤੇ ਜਿਸ ਜਲ ਨਾਲ ਚਰਨ ਧੋਂਦਾ ਹੈ ਫਿਰ ਉਹੀ ਜਲ ਗੁਰੂ ਕਾ ਸਿੱਖ ਅੰਮ੍ਰਿਤ ਸਮਝ ਕੇ ਪੀ ਲੈਂਦਾ ਹੈ। ਔਰ ਮਸਤੀ ਵਿਚ ਝੂਮਣ ਲੱਗ ਪੈਂਦਾ ਹੈ।

ਸੰਸਾਰ ਸਮੁੰਦਰ ਵਿਚ ਰਹਿੰਦਿਆਂ ਹੋਇਆਂ ਸੰਸਾਰ ਵਿਚ ਨਿਰਲੇਪ ਰਹਿੰਦਾ ਹੈ, ਤਿਆਗੀ ਰਹਿੰਦਾ ਹੈ। ਮੋਹ ਮਾਇਆ ਵਿਚ ਵੀ ਉਹ ਫਸਦਾ ਨਹੀਂ।

**ਜੀਵਣਿ ਮੁਕਤਿ ਸਚਾਵਾ ਚੋਲਾ ॥੧੭॥**

(ਵਾਰ ੪/੧੭)

ਇਹੋ ਜਿਹਾ ਸਿੱਖ ਜੀਵਨ-ਮੁਕਤ ਹੈ। ਔਰ ਉਸ ਦਾ ਕਾਇਆਂ ਦਾ ਚੋਲਾ ਅਰਥਾਤ ਉਸਦੀ ਦੇਹ ਪਵਿੱਤਰ ਹੈ। ਲੇਕਿਨ ਜਿਹੜੇ ਸਿੱਖ ਨੇ ਸਿੱਖੀ ਸਿੱਖ ਲਈ, ਔਰ ਜਿਹੜੇ ਸਿੱਖ ਦੇ ਅੰਦਰ ਸਿੱਖੀ ਨਿਵਾਸ ਕਰ ਗਈ, ਔਰ ਉਸ ਉਤੇ ਭਾਈ ਜੀ ਨੇ ਅਨੇਕ ਪ੍ਰਮਾਣ ਦਿੱਤੇ ਨੇ :

**ਇਕਤੁ ਬਿਰਖ ਸਹਸ ਫਲ...**

ਜਿਸ ਤਰ੍ਹਾਂ ਇਕ ਬਿਰਖ ਨੂੰ ਕਈ ਹਜ਼ਾਰਾਂ ਫੁੱਲ ਲਗਦੇ ਨੇ ਤੇ ਇਕ ਤੋਂ ਕਈ ਹਜ਼ਾਰਾਂ, ਕਈ ਲੱਖਾਂ ਫੁੱਲ ਲਗਦੇ ਨੇ। ਬੀਜਿਆ ਇਕ ਬੀਜ ਪਰ ਫੁੱਲ ਕਿੰਨੇ ਹੀ ਹੋ ਗਏ।

**ਗੁਰਮੁਖਿ ਸੁਖੁ ਫਲੁ ਅੰਮ੍ਰਿਤੁ ਰੱਸੈ ।**

(ਵਾਰ ੪/੧੧)

ਔਰ ਜਿਹੜਾ ਗੁਰਮੁਖ ਹੈ, ਜਿਸ ਨੂੰ ਵਾਹਿਗੁਰੂ ਦੇ ਨਾਮ ਦਾ ਅੰਮ੍ਰਿਤ ਪ੍ਰਾਪਤ ਹੋਇਆ ਹੈ, ਫਿਰ ਉਸ ਅੰਮ੍ਰਿਤ-ਰੱਸ ਦੀ ਉਸ ਨੂੰ ਕਦੇ ਤੋਟ ਆ ਹੀ ਨਹੀਂ ਸਕਦੀ। ਕਿਉਂਕਿ ਅਗਰ ਉਹ ਆਪਣੇ ਜੀਵਨ ਵਿਚ ਇਹਨਾਂ ਚੀਜ਼ਾਂ ਦੀ ਤੋਟ ਲਿਆਉਣੀ ਸ਼ੁਰੂ ਕਰ ਦੇਵੇਗਾ ਤਾਂ ਫਿਰ ਉਹ ਗੁਰਮਤਿ ਦੇ ਮਾਰਗ ਤੇ ਪੂਰਾ ਨਹੀਂ ਉਤਰ ਪਾਵੇਗਾ।

ਸ੍ਰੀ ਮਾਨ ਕਰਤਾਰ ਸਿੰਘ, ਰਾਵਲਪਿੰਡੀ ਦੇ ਰਹਿਣ ਵਾਲੇ ਕਰਤਾਰਪੁਰ ਵਿਚ ਹੁੰਦੇ ਹਨ। ਉਸ ਨੂੰ ਵਾਹਿਗੁਰੂ ਨੇ ਤਿੰਨ ਕਾਕੇ ਬਖ਼ਸ਼ੇ। ਜਦੋਂ ਵਿਆਹੁਣ ਵਾਸਤੇ ਹੋਇਆ ਤਾਂ ਕਾਕਾ ਮਰ ਗਿਆ। ਪਰ ਉਹਨਾਂ ਬਿਲਕੁਲ ਹੀ ਗਮ ਨਹੀਂ ਕੀਤਾ। ਆਪੇ ਹੀ ਕਾਕੇ ਨੂੰ ਨੁਹਾਇਆ, ਧੁਆਇਆ, ਤੇੜ ਪਜਾਮਾ, ਪੱਗ ਵੀ ਬੰਨ੍ਹੀ। ਔਰ ਉਸਦੀ ਅਰਥੀ ਵੀ ਆਪ ਹੀ ਤਿਆਰ ਕੀਤੀ ਤੇ ਅੱਗ ਵੀ ਆਪ ਹੀ ਲਗਾਈ। ਇਹ ਸਾਰਾ ਕੰਮ ਕਰਨ ਤੋਂ ਬਾਅਦ ਇਹ ਹੱਸਦਾ-ਹੱਸਦਾ ਘਰ ਆ ਗਿਆ। ਦੇਵਨੇਤ ਐਸੀ ਹੋਈ ਕਿ ਜਦੋਂ ਦੂਜਾ ਵੀਹਾਂ ਵਰ੍ਹਿਆਂ ਦਾ ਹੋਇਆ ਤੇ ਉਹ ਵੀ ਮਰ ਗਿਆ ਤੇ ਜਿਸ ਦਿਨ ਤੀਜਾ ਵੀਹਾਂ ਵਰ੍ਹਿਆਂ ਦਾ ਹੋਇਆ ਤੇ ਉਹ ਵੀ ਮਰ ਗਿਆ। ਔਰ ਜਿਸ ਦਿਨ ਤੀਜੇ ਨੂੰ ਲਾਂਬੂ ਲਾਉਣ ਲੱਗਾ ਤਾਂ ਉਸ ਦਿਨ ਅੱਖਾਂ ਤੋਂ ਅੱਥਰੂ ਡਿੱਗ ਪਏ ਤੇ ਜਿਹੜੇ ਉਸ ਦੇ ਨਾਲ ਸਿਮਰਨ ਕਰਨ ਵਾਲੇ ਸਨ ਨਾ, ਉਹ ਕਹਿਣ ਲੱਗੇ, "ਭਾਈ ਜੀ, ਆਖਿਰ ਪੁੱਤਰ ਦੇ ਮੋਹ ਨੇ ਪੈਂਤੜਿਓ ਥਿੜਕਾਅ ਹੀ ਦਿਤਾ ਨਾ। ਆਖਿਰ ਗੁਰਮਤਿ ਵਿਸਰ ਹੀ ਗਈ ਨਾ। ਉਸ ਦੇ ਮੋਹ ਨੇ ਅੱਥਰੂ ਕੱਢ ਹੀ ਦਿਤੇ ਨਾ।" ਭਾਈ ਜੀ ਕਹਿਣ ਲੱਗੇ, "ਗਲਤ। ਮੈਂ ਇਸ ਕਰਕੇ ਨਹੀਂ ਰੋ ਰਿਹਾ ਕਿ ਮੇਰੇ ਤਿੰਨ ਪੁੱਤਰ ਮਰ ਗਏ ਨੇ। ਔਰ ਮੈਂ ਗੁਰੂ ਕਾ ਸਿੱਖ ਹੋ ਕੇ ਸੱਚ ਬੋਲ ਰਿਹਾ ਹਾਂ।" "ਭਾਈ ਜੀ ਪਰ ਸਾਰੀ ਸੰਗਤ ਵੇਖ ਰਹੀ ਹੈ ਕਿ ਤੁਸੀਂ ਰੋ ਰਹੇ ਹੋ ?" ਭਾਈ ਜੀ ਕਹਿਣ ਲੱਗੇ ਕਿ "ਜਿਸ ਵੇਲੇ ਮੈਂ ਤੀਜੇ ਨੂੰ ਲਾਂਬੂ ਲਾਉਣ ਲੱਗਾ ਹਾਂ ਤਾਂ ਮੇਰੀਆਂ ਅੱਖਾਂ ਅੱਗੇ ਕਲਗੀਆਂ ਵਾਲਾ ਤੇ ਉਸ ਦੇ ਚਾਰ ਪੁੱਤਰ ਆ ਗਏ। ਔਰ ਮੇਰੇ ਮਨ ਵਿਚ ਐਵੇਂ ਹੀ ਖਿਆਲ ਆ ਗਿਆ ਕਿ ਗੁਰੂ ਜੀ, ਤੁਸੀਂ ਆਪਣੇ ਚਾਰ ਕੁਰਬਾਨ ਕੀਤੇ ਤੇ ਮੇਰੇ ਤਿੰਨ ਰਹਿ ਗਏ। ਜੇ ਕਿਤੇ ਚਾਰ ਪੁੱਤਰ ਬਖ਼ਸ਼ ਦਿੰਦੇ ਤਾਂ ਮੈਂ ਚਾਰਾਂ ਨੂੰ ਲਾਂਬੂ ਲਗਾ ਦਿੰਦਾ। ਮੈਂ ਚਾਰਾਂ ਨੂੰ ਅੱਗ ਦੀ ਭੇਟਾ ਕਰਕੇ ਵੇਖ ਲੈਂਦਾ। ਮੈਂ ਇਸ ਅਫ਼ਸੋਸ ਵਾਸਤੇ ਅੱਥਰੂ ਕੇਰੇ ਨੇ, ਨਾਕਿ ਮੈਂ ਆਪਣੇ ਪੁੱਤਰਾਂ ਦੇ ਮਰਨ ਦਾ ਅਫ਼ਸੋਸ ਕੀਤਾ ਹੈ।" ਰਹਿ ਕੇ ਸੰਸਾਰ ਵਿਚ ਨਿਰਲੇਪ

ਰਹਿਣਾ, ਇਹ ਗੁਰੂ ਕੇ ਸਿੱਖ ਦਾ ਧਰਮ ਹੈ। ਪਰ ਇਹ ਅਵਸਥਾ ਉਦੋਂ ਮਿਲਦੀ ਹੈ ਜਦੋਂ ਅਨਾਰ ਦੇ ਦਾਣੇ ਵਾਂਗੂੰ ਆਪਣੇ ਆਪ ਨੂੰ ਮਾਰ ਦੇਵੇ, ਖ਼ਾਕ ਨਾਲ ਖ਼ਾਕ ਹੋ ਜਾਵੇ, ਮਿੱਟੀ ਵਿਚ ਮਿੱਟੀ ਹੋ ਜਾਵੇ। ਜਿੰਨੀ ਦੇਰ ਤਕ ਉਹ ਇਹ ਸਮਝੇਗਾ ਕਿ ਮੇਰੇ ਤੋਂ ਬਿਨਾਂ ਸਮਾਜ ਚੱਲ ਨਹੀਂ ਸਕਦਾ, ਮੇਰੇ ਤੋਂ ਬਿਨਾਂ ਇਹ ਕੰਮ ਹੋ ਨਹੀਂ ਸਕਦਾ, ਉਤਨੀ ਦੇਰ ਤਕ ਸਿੱਖੀ ਬੜੀ ਦੂਰ ਹੈ।

ਇਸ ਲਈ ਅਗਰ ਇਸ ਨੇ ਆਪਣੇ ਮਨ ਨੂੰ ਗੁਰੂ ਨਾਲ ਜੋੜਨਾ ਹੈ ਤਾਂ ਸਭ ਤੋਂ ਪਹਿਲਾਂ ਸੱਚਾ ਸਿੱਖ ਬਣਨਾ ਪਵੇਗਾ। ਔਰ ਗੁਰੂ ਦੇ ਨੇੜੇ ਹੋਰ ਜਾਣ ਦੇ ਦਸਮ ਗ੍ਰੰਥ ਵਿਚ ਚਾਰ ਦੁਆਰੇ ਦੱਸੇ ਗਏ ਹਨ। ਪਹਿਲਾ ਹੈ ਸਾਧਸੰਗਤ, ਦੂਜਾ ਹੈ ਹਮੇਸ਼ਾਂ ਸੱਚ ਬੋਲੋ, ਤੀਸਰਾ ਸੰਤੋਖ ਤੇ ਚੌਥਾ ਹੈ ਸਮ-ਦਮ ਭਾਵ ਕਿ ਮਨ ਅਤੇ ਇੰਦਰੀਆਂ ਨੂੰ ਵਿਕਾਰ, ਵਾਸ਼ਨਾ ਅਤੇ ਬੁਰੇ ਵਿਸ਼ਿਆਂ ਤੋਂ ਰੋਕਣਾ। ਅਗਰ ਇਹਨਾਂ ਚਾਰਾਂ ਚੀਜ਼ਾਂ ਵਿਚੋਂ ਸਿੱਖ ਕਿਸੇ ਵੀ ਇਕ ਚੀਜ਼ ਨੂੰ ਅਪਣਾ ਲਵੇ ਤਾਂ ਉਸਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਦੀ ਹੈ। ਭਾਵੇਂ ਉਹ ਅਤੀਤ ਹੋਵੇ ਤੇ ਭਾਵੇਂ ਉਹ ਗ੍ਰਿਹਸਤੀ ਹੋਵੇ, ਇਹਨਾਂ ਚੌਹਾਂ ਦੁਆਰਿਆਂ ਵਿਚ ਜੋ ਆਵੇਗਾ, ਸੋਈ ਗੁਰੂ ਨੂੰ ਪ੍ਰਾਪਤ ਹੋਵੇਗਾ।



ਸਿੱਖ ਦੀਆਂ ਚਾਰ ਕੁਰਹਿਤਾਂ ਵੀ ਦੱਸੀਆਂ ਗਈਆਂ ਹਨ। ਪਹਿਲੀ ਇਹ ਕਿ ਜਿਹੜਾ ਕੁੱਠਾ ਮਾਸ ਖਾ ਲਵੇ, ਉਹ ਫਿਰ ਸਿੱਖ ਨਹੀਂ ਰਹਿੰਦਾ। ਉਸ ਨੂੰ ਫਿਰ ਤੋਂ ਅੰਮ੍ਰਿਤ ਛਕਣਾ ਪਵੇਗਾ। ਦੂਜੀ ਕੁਰਹਿਤ ਇਹ ਹੈ ਕਿ ਜਿਹੜਾ ਆਪਣੇ ਬਦਨ ਤੋਂ ਰੋਮਾਂ ਦੀ ਬੇਅਦਬੀ ਕਰ ਦੇਵੇ ਭਾਵ ਕਿ ਰੋਮ ਕਟਾ ਦੇਵੇ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਿੱਖਾਂ ਦੇ ਮੁੰਡੇ ਤਾਂ ਕੇਸ ਕਟਾਉਂਦੇ ਸਨ, ਹੁਣ ਉਹਨਾਂ ਦੀਆਂ ਕੁੜੀਆਂ ਨੇ ਵੀ ਕੇਸ ਕਟਾ ਲਏ ਹਨ। ਇਹ ਪਤਿਤ ਹੈ। ਤੀਸਰੀ ਕੁਰਹਿਤ ਇਹ ਹੈ ਕਿ ਅਗਰ ਇਸਤਰੀ ਪਰਾਏ ਪੁਰਸ਼ ਨੂੰ ਬੁਰੀ ਨਜ਼ਰ ਨਾਲ ਵੇਖਦੀ ਹੈ ਜਾਂ ਪੁਰਸ਼ ਪਰਾਈ ਇਸਤਰੀ ਨੂੰ ਬੁਰੀ ਨਜ਼ਰ ਨਾਲ ਵੇਖਦਾ ਹੈ ਤਾਂ ਇਹ ਪਤਿਤ ਹੈ। ਚੌਥੀ ਕੁਰਹਿਤ ਇਹ ਹੈ ਕਿ ਤਮਾਕੂ ਪੀਣਾ। ਇਹਨਾਂ ਚਾਰ ਕੁਰਹਿਤਾਂ ਵਿਚੋਂ ਅਗਰ ਇਕ ਵੀ ਕੁਰਹਿਤ ਸਿੱਖ ਕੋਲੋਂ ਹੋ ਜਾਵੇ ਤਾਂ ਉਸ ਨੂੰ ਦੁਬਾਰਾ ਅੰਮ੍ਰਿਤ ਛਕਣਾ ਪੈਂਦਾ ਹੈ, ਨਹੀਂ ਤਾਂ ਉਹ ਸਿੱਖ ਨਹੀਂ ਰਹਿੰਦਾ। ਕਈ ਇਹ ਗੱਲ ਪੁੱਛਦੇ ਹਨ ਕਿ ਸਿੱਖ ਉਤੇ ਤਮਾਕੂ ਤੇ ਕਾਹਦੀ ਰੋਕ ਲਗਾਈ ਹੈ ? ਇਸ ਦਾ ਜਵਾਬ ਦਿੰਦੇ ਹਨ ਭਾਈ ਜੀ ਕਿ ਤੁਹਾਡੇ ਖਾਣੇ ਵਿਚ ਅਗਰ ਸਭ ਤੋਂ ਸਸਤੀ ਕੋਈ ਚੀਜ਼ ਹੈ ਤਾਂ ਉਹ ਲੂਣ ਹੈ। ਲੂਣ ਨਾਲੋਂ ਬਾਕੀ ਸਾਰੀਆਂ

ਚੀਜ਼ਾਂ ਮਹਿੰਗੀਆਂ ਹਨ। ਔਰ ਦਾਨਿਆਂ ਨੇ ਇਕ ਗੁਰ ਬਣਾਇਆ ਹੈ ਕਿ ਕਿਸੇ ਦਾ ਲੂਣ ਖਾ ਕੇ ਬੁਰਾ ਨਾ ਕਰਿਓ, ਪਰ ਇਸ ਦਾ ਅਰਥ ਇਹ ਤੇ ਨਹੀਂ ਨਾ ਕਿ ਜਿਸ ਦਾ ਲੂਣ ਖਾ ਲਵੋ ਉਸ ਦਾ ਬੁਰਾ ਨਾ ਕਰੋ ਤੇ ਜਿਸ ਦਾ ਲੂਣ ਨਾ ਖਾਵੋ, ਉਸ ਦਾ ਬੁਰਾ ਕਰ ਦੇਵੋ। ਬਲਕਿ ਇਸ ਦਾ ਮਤਲਬ ਇਹ ਹੈ ਕਿ ਕਿਸੇ ਦਾ ਬੁਰਾ ਕਰਨਾ ਹੀ ਨਹੀਂ ਚਾਹੀਦਾ। ਇਸ ਲਈ ਭੈੜੇ ਤੋਂ ਭੈੜਾ ਨਸ਼ਾ, ਛੋਟਾ ਨਸ਼ਾ, ਨਿਕੰਮਾ ਨਸ਼ਾ ਅਗਰ ਕੋਈ ਹੈ ਉਹ ਤਮਾਕੂ ਹੈ। ਇਸ ਲਈ ਨਸ਼ੇ ਇਥੋਂ ਤਕ ਤਿਆਗੋ ਕਿ ਤਮਾਕੂ ਤਕ ਵੀ ਨਾ ਲਵੋ। ਲੇਕਿਨ ਸਿੱਖ ਦੀ ਇਕ ਦਸਵੰਧ ਵੀ ਹੈ। ਔਰ ਚਾਰ ਕੁਰਹਿਤਾਂ ਵੀ ਨਾ ਕਰੇ ਤੇ ਪੰਜਾਂ ਰਹਿਤਾਂ ਵਿਚੋਂ ਵੀ ਢਿੱਲਾ ਨਾ ਪਵੇ। ਬਾਣੀਆਂ ਵੀ ਪੂਰੀਆਂ ਪੜ੍ਹਦਾ ਹੋਵੇ। ਫਿਰ ਇਕ ਐਸੀ ਸਟੇਜ ਆਉਂਦੀ ਹੈ ਕਿ ਇਹ 'ਸਿੱਖ' ਨਹੀਂ ਰਹਿੰਦਾ, ਭਾਵੇਂ ਇਸ ਨੇ ਕੋਈ ਕੁਰਹਿਤ ਨਾ ਵੀ ਕੀਤੀ ਹੋਵੇ। ਉਹ ਸਟੇਜ ਕਿਹੜੀ ਹੈ ? ਉਹ ਹੈ 'ਸਿਦਕ'। ਭਾਵ ਕਿ ਜਦੋਂ ਸਿਦਕ ਵੀ ਡੋਲ ਜਾਵੇ ਨਾ, ਉਦੋਂ ਵੀ ਸਿੱਖ 'ਸਿੱਖ' ਨਹੀਂ ਰਹਿੰਦਾ। ਹੁਣ ਜਿਹੜੇ ਚਾਲੀ ਮੁਕਤੇ ਸਨ, ਉਹਨਾਂ ਕੋਈ ਕੁਰਹਿਤ ਤੇ ਕੀਤੀ ਨਹੀਂ ਸੀ, ਲੇਕਿਨ ਉਹਨਾਂ ਦਾ ਸਿਦਕ ਡੋਲ ਗਿਆ। ਜਿਸ ਕਰਕੇ ਉਹ ਵੀ ਸਿੱਖ ਨਹੀਂ ਰਹਿੰਦਾ।



ਭਾਈ ਗੁਰਦਾਸ ਨੂੰ ਵੀ ਪੜ੍ਹਿਆ ਕਰੋ, ਉਸ ਨੇ ਇਕ ਪਤੀਬਰਤਾ ਧਰਮ ਵੀ ਲਿਖਿਆ ਹੈ। ਔਰ ਬੜਾ ਸੋਹਣਾ ਇਕ ਨਕਸ਼ਾ ਬੱਧਾ ਹੈ ਕਿ ਸਾਰੀ ਰਾਤ ਇਕ ਕਰਮਾਂ ਵਾਲੀ ਰੋਂਦੀ ਰਹੀ ਤੇ ਸਵੇਰੇ ਗੁਆਂਢਣ ਨੇ ਪੁਛਿਆ ਕਿ ਤੂੰ ਪਤੀ ਨੂੰ ਪਰਮੇਸ਼ਰ ਜਾਣ ਕੇ ਪੂਜਣ ਵਾਲੀ ਹੈਂ, ਤੂੰ ਪਤੀ ਦੇ ਚਰਨਾਂ ਦੀ ਖ਼ਿਦਮਤ ਕਰਨ ਵਾਲੀ ਹੈਂ। ਤੂੰ ਪਤੀ ਦੀ ਬੜੀ ਆਗਿਆਕਾਰ ਤੇ ਪਤੀ ਦਾ ਹੁਕਮ ਮੰਨਣ ਵਾਲੀ ਹੈਂ। ਔਰ ਮੈਂ ਤੈਨੂੰ ਸਦਾ ਹੱਸਦਿਆਂ ਵੇਖਿਆ ਹੈ, ਸਦਾ ਉਡਾਰੀਆਂ ਮਾਰਦਿਆਂ ਵੇਖਿਆ ਹੈ। ਮੈਂ ਤੇਰੇ ਚਿਹਰੇ ਉਤੇ ਕਦੇ ਉਦਾਸੀ ਨਹੀਂ ਵੇਖੀ, ਲੇਕਿਨ ਅੱਜ ਤੂੰ ਸਾਰੀ ਰਾਤ ਰੋਂਦੀ ਰਹੀ, ਸਾਰੀ ਰਾਤ ਤੂੰ ਹਾਵੇ-ਹੌਕੇ ਭਰਦੀ ਰਹੀ। ਨੀ ਪਤੀ ਦੀ ਪੂਜਾਰਣੇ ! ਤੂੰ ਸਾਰੀ ਰਾਤ ਕਿਉਂ ਰੋਂਦੀ ਰਹੀ ? ਕਹਿਣ ਲੱਗੀ ਕੀ ਗੱਲ ਦੱਸਾਂ ਕਿੰਨਾ ਸਮਾਂ ਹੋ ਗਿਆ ਹੈ, ਕੋਈ ਚਿੱਠੀ ਵੀ ਨਹੀਂ ਆਈ। ਮੇਰੀ ਚਿੰਤਾ ਕਰਨ ਵਾਲੀ ਗੁਆਂਢਣੇ, ਮੇਰੇ ਤੇ ਕੋਈ ਐਸਾ ਸਮਾਂ ਵੀ ਸੀ, ਜਦੋਂ ਮੈਂ ਹਮੇਸ਼ਾਂ ਖੁਸ਼ ਰਹਿੰਦੀ ਸੀ। ਮੇਰੀਆਂ ਸਾਰੀਆਂ ਗੱਲਾਂ ਨੂੰ ਮੇਰਾ ਪਤੀ ਖੁਸ਼ ਜਾਣ ਕੇ ਪੂਰੀਆਂ ਕਰਦਾ ਸੀ। ਅਗਰ ਮੈਂ ਨਰਾਜ਼ ਵੀ ਹੋ ਜਾਂਦੀ ਸੀ ਤੇ ਉਹ ਆਪਣੀਆਂ

ਪ੍ਰੇਮ-ਭਰੀਆ ਗੱਲਾਂ ਨਾਲ ਮੈਨੂੰ ਮਨਾ ਲੈਂਦਾ ਸੀ। ਪਰ ਕਿਸੇ ਵੇਲੇ ਮੈਂ ਉਹਨਾਂ ਨੂੰ ਫਿਰ ਵੀ ਬੁਰਾ-ਭਲਾ ਕਹਿ ਦਿੰਦੀ ਸੀ। ਇਸ ਲਈ ਮੇਰੇ ਤੋਂ ਤੰਗ ਆ ਕੇ ਉਹ ਇਥੋਂ ਚਲੇ ਗਏ ਹਨ। ਹੁਣ ਉਹੀ ਮੇਰਾ ਸਿਰ ਹੈ, ਉਹੀ ਮੇਰਾ ਮਸਤਕ ਹੈ ਤੇ ਉਹੀ ਮੇਰੀਆਂ ਅੱਖਾਂ ਨੇ। ਮੈਨੂੰ ਸੱਤ ਵਰ੍ਹੇ ਹੋ ਗਏ ਨੇ ਉਹਨਾਂ ਨੂੰ ਵੇਖਿਆਂ ਹੋਇਆਂ। ਮੈਂ ਸਾਰੀ-ਸਾਰੀ ਰਾਤ ਸਿਰ ਸੁੱਟ ਕੇ ਰੋਂਦੀ ਰਹਿੰਦੀ ਹਾਂ। ਔਰ ਹੁਣ ਕਦੇ ਸੁਪਨੇ ਵਿਚ ਵੀ ਉਹਨਾਂ ਮੈਨੂੰ ਆਪਣਾ ਦਰਸ਼ਨ ਨਹੀਂ ਦਿੱਤਾ, ਦੀਦਾਰ ਨਹੀਂ ਦਿੱਤਾ। ਮੈਂ ਸਮਝਦੀ ਹਾਂ ਕਿ ਮੇਰੇ ਪਤੀਬਰਤਾ ਧਰਮ ਦੀ ਪਾਲਣਾ ਵਿਚ ਕੋਈ ਫ਼ਰਕ ਰਹਿ ਗਿਆ ਹੈ। ਇਸ ਲਈ ਮੈਂ ਰੋਵਾਂ ਨਾ ਤੇ ਕੀ ਕਰਾਂ ? ਅਗਲੀ ਰਾਤ ਫਿਰ ਰੋਈ। ਫਿਰ ਨੌਕਰਾਣੀ ਆਈ, ਉਸ ਨੇ ਵੀ ਇਹੋ ਗੱਲ ਪੁੱਛੀ ਤਾਂ ਇਸ ਦਾ ਜਵਾਬ ਉਸ ਨੇ ਨੌਕਰਾਣੀ ਨੂੰ ਇਹ ਦਿੱਤਾ ਕਿ ਪਤੀ ਤੋਂ ਬਿਨਾਂ ਇਹ ਸੋਹਣੀ ਸੇਜ, ਪਤੀ ਤੋਂ ਬਿਨਾਂ ਇਹ ਘਰ ਔਰ ਇਹ ਸੁੰਦਰ ਜਿਹਾ ਰੂਪ ਮੈਨੂੰ ਜਮਦੂਤ ਵਾਂਗੂੰ ਨਜ਼ਰ ਆਉਂਦੀਆਂ ਨੇ। ਇਹ ਮੈਨੂੰ ਭੈ ਦੇਣ ਵਾਲੀਆਂ ਨਜ਼ਰ ਆਉਂਦੀਆਂ ਨੇ। ਇਸ ਲਈ ਜੇਕਰ ਪਤੀ ਘਰ ਵਿਚ ਨਾ ਹੋਵੇ ਤੇ ਭਾਵੇਂ ਵੀਹ ਵੇਰਾਂ ਰੰਗ-ਪ੍ਰੋਗਰਾਮ ਬਣਦੇ ਰਹਿਣ, ਪਰ ਪਤੀ ਤੋਂ ਬਿਨਾਂ ਇਹ ਦੁਖਦਾਈ ਤੀਰ ਵਾਂਗੂੰ ਅੰਦਰ ਵੱਜਦੀਆਂ ਨੇ, ਕਿਉਂਕਿ :

*ਨਾਨਕ ਤਿਨਾ ਬਸੰਤੁ ਹੈ*
*ਜਿਨ੍ ਘਰਿ ਵਸਿਆ ਕੰਤੁ ॥*

(ਪੰਨਾ ੭੯੧)

*ਪਿਰੁ ਘਰਿ ਨਹੀਂ ਆਵੈ*
*ਧਨ ਕਿਉ ਸੁਖੁ ਪਾਵੈ*
*ਬਿਰਹਿ ਬਿਰੋਧ ਤਨੁ ਛੀਜੈ ॥*
*ਕੋਕਿਲ ਅੰਬਿ ਸੁਹਾਵੀ ਬੋਲੈ*
*ਕਿਉ ਦੁਖੁ ਅੰਕਿ ਸਹੀਜੈ ॥*

(ਪੰਨਾ ੧੧੦੮)

ਸੰਸਾਰ ਵਿਚ ਇਸ ਤੋਂ ਵੱਡਾ ਮਹਾਤਮ ਹੋਰ ਕੋਈ ਨਹੀਂ ਕਿ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣਾ ਅਵਤਾਰ ਕਲਜੁਗ ਵਿਚ ਉਜਾਗਰ ਕੀਤਾ ਲੋਕਾਂ ਦੇ ਭਲੇ ਵਾਸਤੇ। ਔਰ ਨਾਮ ਦੀ ਦਾਤ ਵੀ ਵੰਡੀ। ਨਾਨਕ ਨਿਰੰਕਾਰੀ ਤੋਂ ਲੈ ਕੇ ਨੌਵੀਂ ਪਾਤਸ਼ਾਹੀ ਤਕ ਕੋਈ ਤਲਵਾਰ ਨਹੀਂ ਸੀ। ਅਗਰ ਕੋਈ ਤਲਵਾਰ

ਹੈ ਸੀ ਤੇ ਕੇਵਲ ਨਾਮ ਦੀ। ਸਾਹਿਬ ਨਾਨਕ ਨੇ ਨਾਮ ਦੇ ਸਦਕੇ ਬੜਾ ਲੰਬਾ ਸਫ਼ਰ ਕੀਤਾ ਹੈ। ਔਰ ਕਾਮਯਾਬੀ ਦਾ ਸਦਕਾ ਕੇਵਲ ਨਾਮ ਹੈ।

ਆਮ ਲੋਕਾਂ ਦਾ ਕਹਿਣਾ ਹੈ ਕਿ ਕੌਮਾਂ ਤਲਵਾਰ ਵਿਚੋਂ ਜਨਮ ਲੈਂਦੀਆਂ ਹਨ। ਲੇਕਿਨ ਸਾਹਿਬ ਨਾਨਕ ਨਿਰੰਕਾਰੀ ਨੇ ਕੌਮ ਨੂੰ ਜਨਮ ਦਿਤਾ ਹੈ ਰਬਾਬ ਦੀ ਤਾਰ ਵਿਚੋਂ। ਔਰ ਇਸ ਦਾ ਅੰਤ ਕੀਤਾ ਹੈ ਤਲਵਾਰ ਦੀ ਧਾਰ ਉਤੋਂ। 'ਸੰਤ' ਵੀ ਇਕ ਬਣਾ ਦਿਤਾ ਤੇ 'ਸਿਪਾਹੀ' ਵੀ ਇਕ ਬਣਾ ਦਿਤਾ। ਜਿਸ ਨਾਮ ਦੇ ਸਬੰਧ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਕਾ ਦਿੰਦੇ ਨੇ ਕਿ ਉਹਨਾਂ ਦੀਆਂ ਕਰੋੜਾਂ ਬੀਮਾਰੀਆਂ, ਕਰੋੜਾਂ ਕਸ਼ਟ ਦੂਰ ਹੋ ਗਏ, ਜਿਨ੍ਹਾਂ ਨੇ ਸਾਹਿਬ 'ਗੁਰੂ ਅਰਜਨ ਦੇਵ ਜੀ' ਦਾ ਨਾਮ ਦਾ ਅੰਮ੍ਰਿਤ ਪੀਤਾ। ਔਰ ਜਿਹੜੀ ਗੁਰੂ ਘਰ ਦੀ ਮਰਿਆਦਾ ਹੈ, ਜਿਹੜਾ 'ਨਾਨਕ ਨਿਰੰਕਾਰੀ' ਤੋਂ ਅਸੂਲ ਗੁਰੂ ਘਰ ਵਾਸਤੇ ਚਲਿਆ ਆ ਰਿਹਾ ਹੈ, ਉਸ ਦੇ ਉਲਟ ਨਾ ਜਾ ਐ ਮਨਾਂ! ਬਲਕਿ ਉਸ ਦੇ ਆਧਾਰ ਤੇ ਆਪਣਾ ਜੀਵਨ ਬਣਾਓ। ਫਿਰ ਉਹ ਪਦਵੀ ਕਿਹੜੀ ਹੈ ? ਉਹ ਪਦਵੀ ਇਹ ਹੈ ਕਿ 'ਵਾਹਿਗੁਰੂ' ਵਿਚ ਤੇ 'ਸ੍ਰੀ ਗੁਰੂ ਅਰਜਨ ਦੇਵ ਜੀ' ਵਿਚ ਕੋਈ ਭੇਦ-ਭਾਵ ਨਾ ਸਮਝ। ਸਾਹਿਬ ਜੀ ਦੇ ਹਿਰਦੇ ਵਿਚ ਹਰੀ ਦਾ ਵਾਸਾ ਹੈ।



ਹੇ ਅਰਜਨ ਦੇਵ ਸੱਚੇ ਪਾਤਸ਼ਾਹ! ਤੂੰ ਗੁਰੂ ਦੀ ਮੱਤ ਅਨੁਸਾਰ ਜਨਮ ਤੋਂ ਹੀ ਬ੍ਰਹਮ ਨੂੰ ਪਛਾਣ ਲਿਆ। ਪਰ ਅਸੀਂ ਦੁਖੀ ਉਦੋਂ ਹੁੰਦੇ ਹਾਂ, ਜਦੋਂ ਅਸੀਂ ਆਪਣੀ ਮੱਤ ਅਨੁਸਾਰ ਆਪਣੇ ਵਿਚ ਜੋਸ਼ ਬੜਾ ਪ੍ਰਬਲ ਕਰ ਲੈਂਦੇ ਹਾਂ। ਔਰ ਗੁਰੂ ਦਾ ਇਹ ਹੁਕਮ ਸੀ ਕਿ ਜਿਹੜੀ ਸੱਚੀ ਮੱਤ ਹੈ, ਜਿਹੜੀ ਧੋਤੀ ਹੋਈ ਮੱਤ ਹੈ, ਉਸ ਦੇ ਅਨੁਸਾਰ ਆਪਣੀ ਜੀਵਨ-ਯਾਤਰਾ ਪੂਰੀ ਕਰ।

***ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥***
***ਛਤ੍ਰ ਸਿੰਘਾਸਨੁ ਪਿਰਥਮੀ***
***ਗੁਰ ਅਰਜੁਨ ਕਉ ਦੇ ਆਇਅਉ ॥***

(ਪੰਨਾ ੧੪੦੯)

ਸਾਹਿਬ "ਸ੍ਰੀ ਗੁਰੂ ਰਾਮਦਾਸ ਜੀ" ਨੇ ਇਹ ਪੰਥ ਦਾ ਸੱਚਾ ਸਿੰਘਾਸਣ ਤੇ ਪਾਵਨ ਪ੍ਰਿਥਵੀ, ਇਹ ਗੁਰੂ ਅਰਜਨ ਦੇਵ ਜੀ ਦੇ ਹਵਾਲੇ ਕੀਤੀ। ਇਸ ਵਾਸਤੇ ਦੇਵਤਿਆਂ ਨੇ ਬੜੀ ਖੁਸ਼ੀ ਮਨਾਈ ਕਿ 'ਗੁਰੂ ਰਾਮਦਾਸ ਜੀ' ਦੀ ਮਰਿਆਦਾ ਨੂੰ ਚਲਾਉਣ ਵਾਸਤੇ 'ਗੁਰੂ ਅਰਜਨ ਦੇਵ ਜੀ' ਨੇ ਗੱਦੀ ਸੰਭਾਲੀ।

***ਗੁਰੁ ਅਰਜਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥***

(ਪੰਨਾ ੧੪੦੭)

"ਗੁਰੂ ਗ੍ਰੰਥ ਸਾਹਿਬ ਜੀ" ਕਹਿੰਦੇ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਪੁੱਤਰ ਬਣ ਕੇ ਆਏ। ਜਿਨ੍ਹਾਂ ਦੇ ਹਿਰਦੇ ਵਿਚ ਸਦਾ ਇਹ ਜੋਤ ਵੱਸਦੀ ਹੈ, ਉਹੀ ਗੁਰੂ ਜੀ ਦੀ ਮਰਿਆਦਾ ਨੂੰ ਪੂਰਾ ਕਰ ਸਕਦੇ ਨੇ, ਕਿਉਂਕਿ ਅਗਰ ਅੰਦਰ ਸੱਚਾ ਗੁਰੂ ਵੱਸੇਗਾ ਤਾਂ ਹੀ ਸੱਚੀ ਲਗਨ ਪੂਰੀ ਹੋਵੇਗੀ।

ਸੋ ਗੁਰੂ ਕੇ ਸਿੱਖੋ ! ਆਪਣੇ ਅੰਦਰ ਸੱਚੇ ਗੁਰੂ ਦਾ ਵਾਸਾ ਕਰੋ। ਔਰ ਉਨ੍ਹਾਂ ਕੁਰਹਿਤਾਂ ਤੋਂ ਦੂਰ ਰਹੋ, ਜਿਨ੍ਹਾਂ ਨੇ ਗੁਰੂ ਤੋਂ ਸਾਨੂੰ ਦੂਰ ਕੀਤਾ ਹੈ। ਕਿਉਂਕਿ ਇਕ ਵੀ ਕੁਰਹਿਤ ਅਪਣਾਉਣ ਨਾਲ ਉਹ ਗੁਰੂ ਕਾ ਸਿੱਖ ਅਖਵਾਉਣ ਤੋਂ ਹਟ ਜਾਏਗਾ, ਕਿਉਂਕਿ ਗੁਰੂ ਸੱਚੇ ਸਿੱਖ ਨੂੰ ਆਪਣਾ ਸਿੱਖ ਮੰਨਦਾ ਹੈ। ਔਰ ਇਹਨਾਂ ਚੀਜ਼ਾਂ ਤੋਂ ਦੂਰ ਹੋ ਕੇ ਉਹ ਚਾਰ ਦੁਆਰੇ ਅਪਣਾਉ, ਜਿਸ ਤੋਂ ਸਾਨੂੰ ਗੁਰੂ ਨੂੰ ਪ੍ਰਾਪਤ ਕਰਨ ਲਈ ਮਾਰਗ ਖੁੱਲ੍ਹ ਜਾਏਗਾ। ਫਿਰ ਸਾਡੇ ਰਸਤੇ ਵਿਚ ਕੋਈ ਵੀ ਰੁਕਾਵਟ ਨਹੀਂ ਆਏਗੀ। ਔਰ ਸਾਨੂੰ ਗੁਰਮਤਿ ਦੀ ਪ੍ਰਾਪਤੀ ਵੀ ਹੋ ਜਾਏਗੀ। ਅਗਰ ਤੁਸੀਂ ਸਹੀ ਗੁਰਮਤਿ ਪ੍ਰਾਪਤ ਕਰਨੀ ਹੈ ਤਾਂ ਇਸ ਦੀ ਸ਼ੁਰੂਆਤ ਸਾਧ-ਸੰਗਤ ਤੋਂ ਹੀ ਹੋ ਸਕਦੀ ਹੈ। ਕਿਉਂਕਿ ਸਾਧਸੰਗਤ ਵਿਚ ਆ ਕੇ ਹੀ ਸਾਨੂੰ ਸ਼ਬਦਾਂ ਦੀ, ਅਰਥਾਂ ਦੀ ਤੇ ਵਾਕਾਂ ਦੀ ਪਹਿਚਾਣ ਹੁੰਦੀ ਹੈ।

***ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥***
***ਏਕੋ ਸਿਮਰਿ ਨ ਦੂਜਾ ਭਾਉ ॥***
***ਸੰਤਸੰਗਿ ਜਪਿ ਕੇਵਲ ਨਾਉ ॥੧॥***

(ਪੰਨਾ ੧੯੮)

# ਜੋਗੀਆਂ ਦੇ ਤਿੰਨ ਅਸਥਾਨ

## ਸੁਰ-ਸੁਰ ਤਾਲ ਹੈ

ਸਤਿਗੁਰੂ ਕਲਯੁਗੀ ਜੀਵਾਂ ਨੂੰ ਇਹ ਸਮਝਾ ਰਹੇ ਹਨ ਕਿ ਧਨ ਤੁਹਾਨੂੰ ਵਾਹਿਗੁਰੂ ਨੇ ਦਿੱਤਾ ਹੈ, ਉਹ ਵੇਖਣ ਵਾਸਤੇ ਦਿੱਤਾ ਹੈ, ਲੇਕਿਨ ਤੁਸੀਂ ਤਾਂ ਉਸ ਨੂੰ ਜੱਫਾ ਮਾਰ ਕੇ ਬੈਠ ਗਏ ਹੋ। ਇਹ ਧਨ ਸਿਰਫ ਲੋੜਾਂ ਦੀ ਪੂਰਤੀ ਕਰਨ ਵਾਸਤੇ ਵਾਹਿਗੁਰੂ ਨੇ ਤੁਹਾਨੂੰ ਦਿੱਤਾ ਹੈ, ਲੇਕਿਨ ਤੁਸੀਂ ਤਾਂ ਇਸ ਨੂੰ ਆਪਣਾ ਜੀਵਨ ਹੀ ਸਮਝ ਲਿਆ ਹੈ। ਜੋਬਨ ਵੀ ਦਿੱਤਾ ਸੀ ਵੇਖਣ ਵਾਸਤੇ, ਇਸਤਰੀ ਵੀ ਦਿੱਤੀ ਸੀ ਵੇਖਣ ਵਾਸਤੇ ਕਿ ਕਿਤੇ ਇਹ ਉਦਾਸ ਨਾ ਹੋ ਜਾਵੇ, ਲੇਕਿਨ ਤੁਸੀਂ ਮੂਰਖ, ਕਿਉਂਕਿ ਜੋ ਚੀਜ਼ਾਂ ਤੁਹਾਨੂੰ ਵਾਹਿਗੁਰੂ ਨੇ ਦਿੱਤੀਆਂ, ਉਸ ਨਾਲ ਤੁਸੀਂ ਪਿਆਰ ਕਰਨ ਲੱਗ ਪਏ ਤੇ ਉਸ ਵਾਹਿਗੁਰੂ ਨੂੰ ਤੁਸੀਂ ਭੁੱਲ ਗਏ। ਗੁਰੂ ਕੇ ਸਿੱਖਾ, ਇਹ ਦੁਨੀਆਂ ਇਕ ਮੇਲਾ ਹੈ ਤੇ ਤੂੰ ਇਥੇ ਸਿਰਫ ਮੇਲਾ ਵੇਖਣ ਵਾਸਤੇ ਹੀ ਆਇਆ ਹੈਂ। ਔਰ ਜਿੰਨਾ ਚਿਰ ਤੇਰੇ ਹੱਥ ਵਿਚ ਬਾਪੂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਉਂਗਲੀ ਹੈ, ਓਨਾ ਚਿਰ ਤੇ ਮੇਲਾ ਸੁਖਦਾਈ ਹੈ ਤੇ ਜਿਸ ਦਿਨ ਇਹ ਉਂਗਲੀ ਤੇਰੇ ਹੱਥੋਂ ਨਿਕਲ ਗਈ, ਉਸ ਦਿਨ ਇਹੋ ਮੇਲਾ ਤੇਰੇ ਵਾਸਤੇ 'ਕਾਲਾ' ਹੋ ਜਾਵੇਗਾ। ਇਹ ਮੇਲਾ ਦੁਖਦਾਈ ਹੋ ਜਾਏਗਾ, ਕਲੇਸ਼ਕਾਰੀ ਹੋ ਜਾਏਗਾ। ਲੇਕਿਨ ਅਸੀਂ ਇਹ ਮੇਲਾ ਕਲੇਸ਼ਕਾਰੀ ਬਣਾ ਹੀ ਲਿਆ। ਸੰਗਤ ਵਿਚੋਂ ਵਿਛੜ ਗਏ ਤੇ ਹੁਣ ਸੁਰਤੀ ਵੀ ਟਿਕਦੀ ਨਹੀਂ। ਔਰ ਇਧਰ-ਉਧਰ ਭੱਜਦੇ ਫਿਰਦੇ ਹਾਂ।

ਸਾਹਿਬ ਪ੍ਰਿਥਵੀ ਮੱਲ ਆਪਣੇ ਸਾਥੀ ਨੂੰ ਨਾਲ ਲੈ ਕੇ ਨਾਨਕ-ਨਿਰੰਕਾਰੀ ਦੇ ਦਰਸ਼ਨਾਂ ਨੂੰ ਆਇਆ। ਦੀਦਾਰ ਕੀਤੇ ਸਾਹਿਬਾਂ ਦੇ ਤੇ ਨਿਹਾਲ-ਨਿਹਾਲ ਹੋ ਗਿਆ। ਆਪਣੇ ਸਾਥੀ ਨੂੰ ਵੀ ਦਰਸ਼ਨ ਕਰਨ ਲਈ ਆਖਿਆ। ਉਹਨਾਂ ਦੋਵਾਂ ਨੇ ਇਕੱਠੇ ਹੀ ਦਰਸ਼ਨ ਕੀਤੇ ਤੇ ਸਾਹਿਬਾਂ ਦੀ ਚਰਨ-ਧੂੜ ਪ੍ਰਾਪਤ ਕੀਤੀ। ਫਿਰ ਉਹਨਾਂ ਦੋਵਾਂ ਨੇ ਰਲ ਕੇ ਨਾਨਕ-ਨਿਰੰਕਾਰੀ ਪਾਤਸ਼ਾਹ ਅੱਗੇ ਅਰਜ਼ ਕੀਤੀ ਕਿ ਕੋਈ ਐਸਾ ਉਪਦੇਸ਼ ਕਰੋ, ਜਿਸ ਨਾਲ ਸਾਨੂੰ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਏ। ਇਸ ਦਾ ਗਰੀਬ-ਨਿਵਾਜ਼ ਨੇ ਉੱਤਰ ਦਿੱਤਾ ਕਿ ਕੇਵਲ ਧੂਣੀਆਂ ਤਪਾਉਣ ਨਾਲ, ਕੇਵਲ ਸੰਤਾਂ ਦਾ ਚੋਲਾ ਪਹਿਨਣ ਨਾਲ ਜਾਂ ਉਹਨਾਂ ਦੀ ਬੋਲੀ

ਬੋਲਣ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਣੀ। ਇਸ ਵਾਸਤੇ ਤਾਂ ਤੈਨੂੰ ਆਪ ਅਭਿਆਸ ਕਰਨਾ ਪਵੇਗਾ। ਤੈਨੂੰ ਸਤਿਸੰਗ ਕਰਨੀ ਪਵੇਗੀ, ਸੇਵਾ ਕਰਨੀ ਪਵੇਗੀ, ਚੰਗੇ-ਮੰਦੇ ਬਚਨਾਂ ਤੋਂ ਦੂਰ ਰਹਿਣਾ ਪਵੇਗਾ, ਤਾਂ ਹੀ ਤੈਨੂੰ ਇਸ ਦੀ ਪ੍ਰਾਪਤੀ ਹੋ ਸਕਦੀ ਹੈ।

***"ਘੋਲਿ ਘੁਮਾਈ ਲਾਲਨਾ***
***ਗੁਰਿ ਮਨੁ ਦੀਨਾ ॥***
***ਸੁਣਿ ਸਬਦੁ ਤੁਮਾਰਾ***
***ਮੇਰਾ ਮਨੁ ਭੀਨਾ ॥***
***ਇਹੁ ਮਨੁ ਭੀਨਾ***
***ਜਿਉ ਜਲ ਮੀਨਾ***
***ਲਾਗਾ ਰੰਗੁ ਮੁਰਾਰਾ ॥.......***
***ਸਗਲ ਗੁਣਾ ਕੇ ਦਾਤੇ ਸੁਆਮੀ***
***ਬਿਨਉ ਸੁਨਹੁ ਇਕ ਦੀਨਾ ॥"***

ਹੇ ਦਾਤਾ, ਹੇ ਸੁਆਮੀ ਮਾਲਿਕ, ਹੇ ਸਾਰਿਆਂ ਗੁਣਾਂ ਦੇ ਭੰਡਾਰੇ! ਮੈਂ ਦੀਨ ਦੁੱਖੀ ਹਾਂ, ਮੈਂ ਦੀਨ ਗਰੀਬ ਹਾਂ, ਮੈਂ ਨਿਮਾਣਾ-ਨਿਤਾਣਾ ਹਾਂ ਤੇ ਮੇਰੀ ਤੁਹਾਡੇ ਅੱਗੇ ਬੇਨਤੀ ਹੈ ;

***ਸਗਲ ਗੁਣਾ ਕੇ ਦਾਤੇ ਸੁਆਮੀ***
***ਬਿਨਉ ਸੁਨਹੁ ਇਕ ਦੀਨਾ ॥***
***ਦੇਹੁ ਦਰਸੁ ਨਾਨਕ ਬਲਿਹਾਰੀ***
***ਜੀਅੜਾ ਬਲਿ ਬਲਿ ਕੀਨਾ ॥***

*(ਪੰਨਾ ੧੧੧੭)*

ਇਸ ਦੇ ਅਰਥ ਹਨ ਕਿ ਹੇ ਵਾਹਿਗੁਰੂ ! ਮੈਂ ਤੇਰੇ ਕੋਲੋਂ ਸਦਕੇ ਜਾਵਾਂ, ਕੁਰਬਾਨ ਜਾਵਾਂ, ਮੈਂ ਆਪਣਾ ਆਪ ਤੇਰੇ ਤੋਂ ਕੁਰਬਾਨ ਕਰ ਦੇਵਾਂ। ਕ੍ਰਿਪਾ ਕਰਕੇ ਆਪਣੇ ਦਰਸ਼ਨ ਕਰਵਾ।

ਇਹ 'ਸਿੱਖ ਜੀਵਨ' ਹੈ। ਸੰਗਤ ਵਿਚੋਂ ਹੀ ਇਹ ਜੀਵਨ ਪ੍ਰਾਪਤ ਹੋ ਸਕਦਾ ਹੈ, ਲੇਕਿਨ ਜਿਹੜਾ ਇਸ ਤੋਂ ਹੀ ਵਿੱਛੜ ਗਿਆ, ਉਹ ਨਸ਼ਟ ਹੋ ਜਾਂਦਾ ਹੈ। ਤੁਸੀਂ ਕਈ ਸੰਤ ਤੀਰਥਾਂ ਉਤੇ ਬੈਠੇ ਵੇਖੇ ਹੋਣਗੇ, ਧੂਨੀਆਂ ਤਪਾਉਂਦੇ ਵੀ ਵੇਖੇ ਹੋਣਗੇ। ਲੇਕਿਨ ਸਾਰੇ ਦੇ ਸਾਰੇ ਬਦਨਾਮ ਹਨ। ਕਿਉਂਕਿ ਉਹ 'ਕਾਮ' ਨੂੰ ਵੱਸ

ਨਹੀਂ ਕਰ ਸਕੇ।

ਇਕ ਵਾਰੀ ਦੀ ਗੱਲ ਹੈ ਕਿ ਸਾਹਿਬ 'ਗੁਰੂ ਗੋਬਿੰਦ ਸਿੰਘ' ਨੇ ਇਕ ਲੜਕੇ ਨੂੰ ਪਾਣੀ ਦਾ ਗਿਲਾਸ ਭਰ ਕੇ ਲਿਆਉਣ ਲਈ ਕਿਹਾ। ਉਹ ਕਰੋੜਾਂਪਤੀ ਦਾ ਇਕਲੌਤਾ ਪੁੱਤਰ ਸੀ। ਜਦੋਂ ਉਸ ਨੇ ਪਾਣੀ ਦਾ ਗਿਲਾਸ ਲਿਆ ਕੇ ਸਾਹਿਬਾਂ ਨੂੰ ਦਿੱਤਾ ਤਾਂ ਸਾਹਿਬਾਂ ਨੇ ਉਸ ਦੇ ਹੱਥਾਂ ਵੱਲ ਨੂੰ ਵੇਖਦਿਆਂ ਹੋਇਆਂ ਕਿਹਾ, "ਕਾਕਾ ! ਤੇਰੇ ਹੱਥ ਬਹੁਤ ਸੋਹਣੇ ਨੇ, ਬੜੇ ਸਾਫ ਨੇ, ਬੜੇ ਮੁਲਾਇਮ ਤੇ ਪੋਲੇ ਨੇ।" ਤਾਂ ਕਾਕੇ ਨੇ ਕਿਹਾ ਕਿ ਸੋਹਣੇ ਹੋਣ ਕਿ ਨਾ ਹੋਣ, ਮੁਲਾਇਮ ਹੋਣ ਨਾ ਹੋਣ, ਗੁਦਗੁਦੇ ਹੋਣ ਕਿ ਨਾ ਹੋਣ। ਮੈਂ ਜਿਸ ਦਿਨ ਦਾ ਪੈਦਾ ਹੋਇਆ ਹਾਂ, ਇਹ ਅੱਜ ਪਹਿਲਾ ਦਿਨ ਹੈ ਮੈਂ ਪਾਣੀ ਦਾ ਗਿਲਾਸ ਭਰ ਕੇ ਲਿਆਂਦਾ ਹੈ। ਕਿਉਂਕਿ ਇਨ੍ਹਾਂ ਹੱਥਾਂ ਨੇ ਤਾਂ ਕਦੇ ਕਿਸੇ ਨੂੰ ਪਾਣੀ ਪਿਆਇਆ ਹੀ ਨਹੀਂ। ਹਜ਼ੂਰ ਕਹਿੰਦੇ ਸੱਚੀ ਕਹਿੰਦਾ ਹੈਂ ਕਿ ਤੂੰ ਕਦੇ ਕਿਸੇ ਨੂੰ ਪਾਣੀ ਪਿਆਇਆ ਨਹੀਂ। ਤੂੰ ਕਦੇ ਕਿਸੇ ਦਾ ਜੂਠਾ ਗਿਲਾਸ ਸਾਫ ਕੀਤਾ ਹੀ ਨਹੀਂ ! ਕਹਿਣ ਲੱਗਾ ਨਹੀਂ। ਸਾਹਿਬ ਕਹਿੰਦੇ "ਇਹ ਪਾਣੀ ਸੁੱਟ ਦੇਹ, ਕਿਉਂਕਿ ਤੇਰੇ ਵਰਗੇ ਮਨਮੁਖ ਦੇ ਹੱਥਾਂ ਦਾ ਮੈਂ ਪਾਣੀ ਪੀਣਾ ਪਸੰਦ ਨਹੀਂ ਕਰਾਂਗਾ। ਕਿਉਂਕਿ ਜਿਨ੍ਹਾਂ ਹੱਥਾਂ ਨੇ ਕਦੇ ਸਾਧਸੰਗਤ ਵਿਚ ਆ ਕੇ ਆਪਣੇ ਆਪ ਨੂੰ ਸਫਲ ਹੀ ਨਹੀ ਕੀਤਾ।"

ਸਾਹਿਬ ਇਹ ਸਭ ਕੁਝ ਵੇਖ ਕੇ ਕਹਿਣ ਲੱਗੇ ਕਿ ਭਾਈ ਪ੍ਰਿਥਵੀ ਤੇ ਭਾਈ ਰਾਮਾ ਸੰਗਤ ਜ਼ਰੂਰ ਕਰਨੀ। ਮੀਂਹ ਵਰ੍ਹੇ ਜਾਂ ਹਨ੍ਹੇਰੀ ਆਏ, ਲੇਕਿਨ ਸੰਗਤ ਜ਼ਰੂਰ ਕਰਨੀ ਔਰ ਸੰਗਤ ਵਿਚ ਹਮੇਸ਼ਾਂ ਤੁਰ ਕੇ ਹੀ ਜਾਣਾ।

'ਭਾਈ ਗੁਰਦਾਸ ਜੀ' ਦੀ ਬਾਣੀ ਪੜ੍ਹੋ ਉਸ ਵਿਚ ਸਿੱਖੀ ਦੀਆਂ ਰਮਜ਼ਾਂ ਨੇ, ਉਸ ਵਿਚ ਸਿੱਖੀ ਦੀਆਂ ਬੁਲੰਦੀਆਂ ਨੇ। ਕਈ ਵੇਰਾਂ ਸ਼ਬਦ ਇਹ ਆਇਆ ਹੈ :

"ਜਪ-ਤਪ"

ਔਰ ਕਈ ਵੇਰਾਂ ਇਹ ਆਇਆ ਹੈ,

"ਜਤੀ ਸਤੀ"

ਜਦੋਂ ਜਤੀ-ਸਤੀ ਸ਼ਬਦ ਇਕੱਠਾ ਆ ਜਾਵੇ ਨਾ ਤੇ ਉਦੋਂ ਇਸ ਦਾ ਅਰਥ ਹੁੰਦਾ ਹੈ ਕਿ ਜਪਣ ਨਾਲ, ਕੋਸ਼ਿਸ਼ ਕਰਕੇ ਸੱਚ ਬੋਲਣ ਵਾਲਾ।

***"ਜਤੀ ਸਤੀ ਚਿਰੁ ਜੀਵਣੇ ਸਾਧਿਕ ਸਿਧ ਨਾਥ ਗੁਰ ਚੇਲੇ।***

ਚਲਾਕ ਆਦਮੀ, ਸਿੱਧੀ-ਸਾਧੀ ਦੁਨੀਆਂ ਕੋਲੋਂ ਬੜਾ ਫਾਇਦਾ ਉਠਾਉਂਦੇ ਨੇ। ਕਿਸੇ ਵੇਲੇ ਤਾਂ ਮੈਨੂੰ ਬੜਾ ਕ੍ਰੋਧ ਆਉਂਦਾ ਹੈ, ਲੇਕਿਨ ਕਿਸੇ ਵੇਲੇ ਖੁਸ਼ੀ ਵੀ ਬੜੀ ਹੁੰਦੀ ਹੈ। ਕਿਉਂਕਿ ਉਹ ਚਲਾਕ ਆਦਮੀ ਹੀ ਕਾਹਦਾ ਜਿਹੜਾ ਬੇਵਕੂਫਾਂ ਕੋਲੋਂ ਫਾਇਦਾ ਨਾ ਉਠਾ ਸਕੇ। ਲੇਕਿਨ ਅਸੀਂ ਸਾਰੇ ਅੱਜ ਦੀ ਦੁਨੀਆਂ ਵਿਚ ਮੂਰਤੀ ਬਣ ਕੇ ਹੀ ਰਹਿ ਗਏ ਹਾਂ।

ਦੇਵੀਆਂ ਬੜੀਆਂ ਨੇ, ਦੇਵਤੇ ਵੀ ਬੜੇ ਨੇ ਤੇ ਤਪੀਸ਼ਵਰ ਵੀ ਬੜੇ ਨੇ। ਇਨ੍ਹਾਂ ਦਾ ਦੁਨੀਆਂ ਤੇ ਕੋਈ ਵੀ ਘਾਟਾ ਨਹੀਂ। ਇੰਦਰ ਦੇ ਦਰਬਾਰ ਦੇ ਰਾਗੀ ਵੀ ਬੜੇ ਨੇ ਦੁਨੀਆਂ ਵਿਚ।

***ਹਉਮੈ ਅੰਦਰਿ ਸਭ ਕੋ***
***ਗੁਰਮੁਖਿ ਸਾਧਸੰਗਤਿ ਰਸ ਕੇਲੇ।***

ਜਿਨ੍ਹਾਂ ਦਾ ਹੁਣ ਜ਼ਿਕਰ ਕੀਤਾ ਗਿਆ ਹੈ, ਇਹ ਸਾਰੇ ਦੇ ਸਾਰੇ ਹਉਮੈ-ਹੰਕਾਰ ਵਿਚ ਫਸੇ ਹੋਏ ਨੇ। ਲੇਕਿਨ ਇਕ ਗੁਰੂ ਕਾ ਸਿੱਖ ਹੈ, ਜਿਹੜਾ ਸਾਧ-ਸੰਗਤ ਵਿਚ ਆ ਕੇ ਵਾਹਿਗੁਰੂ ਨਾਲ ਰੰਗ-ਰਲੀਆਂ ਮਨਾਉਂਦਾ ਹੈ।

***ਇਕ ਮਨ ਇਕੁ ਅਰਾਧਣਾ***
***ਗੁਰਮਤਿ ਆਪੁ ਗਵਾਇ ਸੁਹੇਲੇ।***



ਗੁਰੂ ਕੇ ਸਿੱਖ ਦੀ ਵਿਆਖਿਆ ਕੀਤੀ ਗਈ ਹੈ ਇਕੋ ਹੀ ਤੁੱਕ ਵਿਚ। ਭਾਵ ਕਿ ਗੁਰੂ ਜਾ ਸਿੱਖ ਇਕ ਮਨ ਹੋ ਕੇ ਤੇ ਸੰਗਤ ਵਿਚ ਆ ਕੇ ਕੇਵਲ ਇਕ ਦੀ ਹੀ ਅਰਾਧਨਾ ਕਰਦਾ ਹੈ।

***ਇਕ ਮਨ ਇਕ ਅਰਾਧਣਾ***
***ਗੁਰਮਤਿ ਆਪੁ ਗਵਾਇ ਸੁਹੇਲੇ।***

ਇਸ ਤੋਂ ਭਾਵ ਹੈ ਕਿ ਗੁਰੂ ਕਾ ਸਿੱਖ ਗੁਰੂ ਕੀ ਮੱਤ ਲੈ ਕੇ ਤੇ ਆਪਣੇ ਵਿਚੋਂ ਹਉਮੈ ਭੁਲਾ ਕੇ ਦੀਨ-ਦੁਨੀਆਂ ਵਿਚ ਸੌਖੇ ਨੇ, ਰਾਜ਼ੀ ਨੇ ਤੇ ਪ੍ਰਫੁੱਲਤ ਨੇ।

***ਚਲਣੁ ਜਾਣਿ ਪਏ ਸਿਰਿ ਤੇਲੇ ॥੬॥***

*(ਭਾਈ ਗੁਰਦਾਸ, ਵਾਰ ੫/੬)*

ਪੰਜਾਬ ਦਾ ਰਿਵਾਜ ਹੈ ਕਿ ਜਿਸ ਕੁੜੀ ਦਾ ਵਿਆਹ ਹੋਏ ਉਸ ਨੂੰ ਪੰਜ ਦਿਨ ਪਹਿਲਾਂ ਮਾਈਆਂ ਵੀ ਪੈਣਾ ਹੁੰਦਾ ਹੈ। ਔਰ ਜਿਹੜੀ ਕੁੜੀ ਫਿਰ ਮਾਈਆਂ ਪੈਂਦੀ ਹੈ ਨਾ, ਫਿਰ ਉਹ ਪੇਕੇ ਘਰ ਨਾਲ ਆਪਣਾ ਤਲੁਕਾਤ ਟੁੱਟਾ ਹੋਇਆ

ਸਮਝਦੀ ਹੈ। ਪਹਿਲਾਂ ਤਿੰਨ ਦਿਨਾਂ ਦਾ ਮਾਈਆਂ ਤੇ ਫਿਰ ਮੈਂ ਪੇਕੇ ਘਰ ਤੋਂ ਚਲੇ ਜਾਣਾ ਹੈ। ਜਿਸ ਵੇਲੇ ਉਥੇ ਕੁੜੀ ਦਾ ਡੋਲਾ ਤੁਰਿਆ ਨਾ ਤੇ ਉਸ ਵੇਲੇ ਹੀ ਉਥੇ ਰਿਕਾਰਡ ਵਜਿਆ :

***"ਧੀਆਂ ਕਰ ਚੱਲੀਆਂ ਸਰਦਾਰੀ,***
***ਆਹ ਲੈ ਮਾਏਂ ਸਾਂਭ ਕੁੰਜੀਆਂ ॥"***

ਕੁਝ ਐਸੇ ਵਿਰਾਗ ਵਿਚੋਂ ਅੱਖਰ ਮੇਰੇ ਕੰਨਾਂ ਵਿਚ ਪਏ ਕਿ ਮੇਰਾ ਦਿਲ ਮੇਰੇ ਕਾਬੂ ਵਿਚ ਨਾ ਰਿਹਾ। ਜਿਹੜੀ ਕੁੜੀ ਨੂੰ ਤੇਲ ਚੜ੍ਹ ਗਿਆ, ਉਸ ਕੁੜੀ ਦਾ ਪੇਕੇ ਘਰ ਨਾਲੋਂ ਸੰਬੰਧ ਟੁੱਟ ਜਾਂਦਾ ਹੈ। ਜਿਹੜੀ ਕਿ ਉਸ ਘਰ ਦੀ ਸੂਈ ਤਕ ਸੰਭਾਲਦੀ ਸੀ, ਸਾਰਾ ਲੇਪਾ-ਪੋਚਾ ਕਰਦੀ ਸੀ, ਉਸ ਘਰ ਨਾਲੋਂ ਤੁਅੱਲਕ ਤੋੜ ਲੈਂਦੀ ਹੈ ਤੇ ਸਹੁਰੇ ਘਰ ਨਾਲ ਸੰਬੰਧ ਜੋੜ ਲੈਂਦੀ ਹੈ। ਇਸੇ ਤਰ੍ਹਾਂ ਗੁਰੂ ਕਾ ਸਿੱਖ :

***"ਚਲਣੁ ਜਾਣਿ ਪਏ ਸਿਰਿ ਤੇਲੇ ॥੬॥***

ਅਰਥਾਤ ਕਿ ਜਿਸ ਤਰ੍ਹਾਂ ਤੇਲ ਚੜ੍ਹੇ ਹੋਏ ਵਾਲੀ ਕੁੜੀ ਭਾਵ ਕਿ ਮਾਈਆਂ ਪਈ ਹੋਈ ਕੁੜੀ ਪੇਕਿਆਂ ਦੇ ਘਰ 'ਚੋਂ ਤਿਆਰੀ ਸਮਝਦੀ ਹੈ, ਉਸੇ ਤਰ੍ਹਾਂ ਗੁਰੂ ਕਾ ਸਿੱਖ ਮਾਤ-ਲੋਕ ਵਿਚ ਆ ਕੇ ਆਪਣੀ ਹਰ ਵੇਲੇ ਤਿਆਰੀ ਸਮਝਦਾ ਹੈ। ਉਹ ਹਰ ਵੇਲੇ ਮਾਤ-ਲੋਕ ਅਰਥਾਤ ਪਰਲੋਕ ਜਾਣ ਵਾਸਤੇ ਆਪਣੀ ਤਿਆਰੀ ਸਮਝਦਾ ਹੈ। ਉਹ ਕੇਵਲ ਗੁਰੂ ਕਾ ਸਿੱਖ ਹੀ ਹੈ, ਜਿਸ ਵਾਸਤੇ ਭਾਈ ਗੁਰਦਾਸ ਜੀ ਕਹਿੰਦੇ ਹਨ :

***"ਹਉਮੈ ਅੰਦਰਿ ਸਭ ਕੋ***
***ਗੁਰਮੁਖਿ ਸਾਧਸੰਗਤਿ ਰਸ ਕੇਲੇ।***

*(ਭਾਈ ਗੁਰਦਾਸ ਜੀ)*

***ਸਤਸੰਗਤੀ ਸੰਗਿ ਹਰਿ ਧਨੁ ਖਟੀਐ......***
***ਹਰਿ ਧਨੁ ਰਤਨੁ ਜਵੇਹਰੁ ਮਾਣਕੁ........***
***ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ.......***
***ਭਗਤੀ ਹਰਿ ਲਿਵ ਲਾਈ ॥***
***ਭਗਤੀ ਹਰਿ ਲਿਵ ਲਾਈ ॥"***

*(ਪੰਨਾ ੭੩੪)*

***ਰਿਧਿ ਸਿਧਿ ਨਿਧਿ ਪਾਖੰਡ ਬਹੁ***
***ਤੰਤ੍ਰ ਮੰਤ੍ਰ ਨਾਟਕ ਅਗਲੇਰੇ ।***

*(ਭਾਈ ਗੁਰਦਾਸ, ਵਾਰ ੫/੭)*

ਇਹ ਜੋਗੀਆਂ ਦੇ ਤਿੰਨ ਅਸਥਾਨ ਨੇ। 'ਰਿਧਿਕ' ਤੋਂ ਭਾਵ ਕਿ ਸਵਾਸ ਉਤਾਂਹ ਚਾੜ੍ਹਨੇ। 'ਸਿਧਿਕ' ਤੋਂ ਭਾਵ ਹੈ ਕਿ ਸਵਾਸਾਂ ਨੂੰ ਉਥੇ ਹੀ ਰੋਕੀ ਰੱਖਣਾ। ਔਰ ਤੀਜੀ ਅਵਸਥਾ ਹੈ 'ਸਵਾਸ ਲਹਿਣੇ'।

***"ਕਰਮ ਧਰਮ ਪਾਖੰਡ ਜੋ ਦੀਸਹਿ"***

*(ਪੰਨਾ ੭੪੭)*

ਬਹੁਤੇ ਆਦਮੀ ਤਾਂ ਸਿੱਧਾਂ ਦੇ ਆਸਣਾਂ ਉਤੇ ਹੀ ਡੁਲ੍ਹ ਜਾਂਦੇ ਨੇ ਕਿ ਇਸ ਨੇ ਤਾਂ ਬੜੀ ਕਮਾਈ ਕੀਤੀ ਹੈ।

***ਸਾਧਸੰਗਤਿ ਗੁਰ ਸਬਦ ਵਿਣੁ***
***ਥਾਉ ਨ ਪਾਇਨਿ ਭਲੇ ਭਲੇਰੇ ।***
***ਕੂੜ ਇਕ ਗੰਢੀ ਸਉ ਫੇਰੇ ॥੭॥***



*(ਵਾਰ ੫/੭)*

***ਸਤਿ ਸੰਗਤੀ ਹਰ ਧਨ ਖਟੀਏ ।***

ਭਾਈ ਸਾਹਿਬ ਜੀ ਦੀ ਬਾਹਰਵੀਂ ਵਾਰ ਪੜ੍ਹਿਓ :

***"ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਜਾਇ ਜਿਨਾ ਗੁਰ ਦਰਸਨੁ ਡਿਠਾ ।***

ਇਨ੍ਹਾਂ ਪੰਕਤੀਆਂ ਦੇ ਅਰਥ 'ਭਾਈ ਗੁਰਦਾਸ ਜੀ' ਇਸ ਤਰ੍ਹਾਂ ਬਿਆਨ ਕਰਦੇ ਹਨ ਕਿ ਉਹਨਾਂ ਸਿੱਖਾਂ ਦੇ ਮੈਂ ਬਾਲਿਹਾਰ, ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਸਾਹਿਬਾਂ ਦਾ ਦੀਦਾਰ ਕੀਤਾ :

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਪੈਰੀ ਪੈ ਗੁਰ ਸਭਾ ਬਹਿਠਾ ।........***

ਉਹਨਾਂ ਸਿੱਖਾਂ ਦੇ ਸਦਕੇ, ਕੁਰਬਾਨ ਜਾਂਦਾ ਹਾਂ, ਜਿਹੜੇ ਗੁਰੂ ਕੇ ਪੈਰੀਂ ਪੈ ਕੇ ਤੇ ਉਹਨਾਂ ਦੀ ਸੰਗਤ ਵਿਚ ਜਾ ਕੇ ਬੈਠੇ।

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਪੁਤ੍ਰ ਮਿਤ੍ਰ ਗੁਰ ਭਾਈ ਇਠਾ ॥***

*(ਵਾਰ ੧੨/੧)*

ਇਸ ਤੋਂ ਭਾਵ ਹੈ ਕਿ ਮੈਂ ਉਹਨਾਂ ਸਿੱਖਾਂ ਤੋਂ ਬਲਿਹਾਰ, ਕੁਰਬਾਨ ਜਿਨ੍ਹਾਂ ਨੇ ਪੁੱਤਰ ਨਾਲੋਂ, ਮਿੱਤਰ ਨਾਲੋਂ, ਜਵਾਈ ਨਾਲੋਂ, ਕੁੜਮ ਨਾਲੋਂ ਗੁਰੂ ਕੇ ਸਿੱਖ ਨੂੰ ਅਹਿਮੀਅਤ ਦਿੱਤੀ, ਗੁਰੂ ਕੇ ਸਿੱਖ ਨੂੰ 'ਪਿਆਰਾ' ਸਮਝਿਆ ।

***ਆਇ ਮਿਲੁ ਗੁਰਸਿਖ ਆਇ ਮਿਲੁ***
***ਤੂ ਮੇਰੇ ਗੁਰੂ ਕੇ ਪਿਆਰੇ ॥***

*(ਪੰਨਾ ੭੨੫)*

ਇਕ ਜਗ੍ਹਾ ਭਾਈ ਜੀ ਨੇ ਹੋਰ ਵੀ ਲਿਖਿਆ ਹੈ :

***"ਤੇ ਵਿਰਲੇ ਸੈਂਸਾਰ ਵਿਚਿ***
***ਦਰਸਨ ਜੋਤਿ ਪਤੰਗ ਮਿਲੰਦੇ ।***
***ਤੇ ਵਿਰਲੇ ਸੈਂਸਾਰ ਵਿਚਿ***
***ਚਰਣ ਕਵਲ ਹੁਇ ਭਵਰ ਵਸੰਦੇ ।......***
***ਤੇ ਵਿਰਲੇ ਸੈਂਸਾਰ ਵਿਚਿ***
***ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ ।"***



*(੨੮/੧੭)*

ਸੰਸਾਰ ਵਿਚ ਕੋਈ ਵਿਰਲਾ ਹੀ ਹੈ ਜਿਹੜਾ ਗੁਰੂ ਕੇ ਸਿੱਖ ਨੂੰ ਵੇਖ ਕੇ ਸਦਕੇ-ਸਦਕੇ ਹੋ ਜਾਏ ।

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਪੁਤ੍ਰ ਮਿਤ੍ਰ ਗੁਰ ਭਾਈ ਇਠਾ ।***
***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਗੁਰ ਸੇਵਾ ਜਾਣਨਿ ਅਭਿਰਿਠਾ ।***

*(ਵਾਰ ੧੨/੧)*

ਉਹਨਾਂ ਸਿੱਖਾ ਤੋਂ ਗੁਰੂ ਬਲਿਹਾਰ-ਬਲਿਹਾਰ ਜਾਂਦੇ ਨੇ, ਜਿਹੜੇ ਗੁਰੂ ਕੀ ਸੇਵਾ ਨੂੰ ਪਿਆਰਾ ਜਾਣਦੇ ਨੇ। ਔਰ ਜਿਨ੍ਹਾਂ ਨੂੰ ਗੁਰੂ ਕੀ ਸੇਵਾ ਪਿਆਰੀ ਲੱਗਦੀ ਹੈ। ਔਰ ਜਿਹੜੇ ਆਪ ਤਾਂ ਤਰਦੇ ਹੀ ਨੇ ਤੇ ਸਾਰੀ ਸ੍ਰਿਸ਼ਟੀ ਨੂੰ ਵੀ ਤਾਰਦੇ ਨੇ। ਅਗਰ ਇਹੋ ਜਿਹੇ ਸਿੱਖਾਂ ਦੇ ਦਰਸ਼ਨ ਹੋ ਜਾਣ ਤਾਂ ਸਾਰੇ ਪਾਪ ਨਸ਼ਟ ਹੋ ਜਾਂਦੇ ਨੇ।

***ਕੁਰਬਾਣੀ ਤਿਨ੍ਹਾਂ ਗੁਰਸਿਖਾਂ***
***ਪਿਛਲ ਰਾਤੀ ਉਠਿ ਬਹੰਦੇ ।***

*ਕੁਰਬਾਣੀ ਤਿਨ੍ਹਾਂ ਗੁਰਸਿਖਾਂ*
*ਅੰਮ੍ਰਿਤੁ ਵੇਲੇ ਸਰਿ ਨਾਵੰਦੇ ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ*
*ਹੋਇ ਇਕ ਮਨਿ ਗੁਰ ਜਾਪੁ ਜਪੰਦੇ ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ*
*ਸਾਧਸੰਗਤਿ ਚਲਿ ਜਾਇ ਜੁੜੰਦੇ ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ*
*ਮਨਿ ਮੇਲੀ ਕਰਿ ਮੇਲਿ ਮਿਲੰਦੇ ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ*
*ਭਾਇ ਭਗਤਿ ਗੁਰਪੁਰਬ ਕਰੰਦੇ ।*

*(ਵਾਰ ੧੨/੨)*

ਸਿੱਖ ਆਪਣੀ ਪ੍ਰੇਮ–ਭਗਤੀ ਨਾਲ ਗੁਰੂ ਕੀ ਸੇਵਾ ਕਰਦੇ ਨੇ, ਬਾਣੀ ਸੁਣਦੇ ਨੇ, ਕੀਰਤਨ ਤੇ ਕਥਾ ਵੀ ਸੁਣਦੇ ਨੇ । ਗੁਰੂ ਕੀ ਸੇਵਾ ਕਰਨ ਨਾਲ ਸਿੱਖ ਫਲਦੇ ਨੇ । ਸੱਤ, ਸੰਤੋਖ, ਦਇਆ, ਧਰਮ, ਧੀਰਜ ਨਾਲ ਫਲਦੇ-ਫੁਲਦੇ ਨੇ। ਉਹਨਾਂ ਨੂੰ ਫਿਰ ਕੋਈ ਘਾਟਾ ਨਹੀਂ ਰਹਿੰਦਾ । ਸੋ ਵਾਹਿਗੁਰੂ ਕ੍ਰਿਪਾ ਕਰੇ ਕਿ ਇਹ ਬਚਨ ਤੁਹਾਡੇ ਅੰਦਰ ਵੱਸ ਜਾਣ :

*"ਭਗਤੀ ਹਰਿ ਲਿਵ ਲਾਈ-ਪਿਆਰੇ*
*ਭਗਤੀ ਹਰਿ ਲਿਵ ਲਾਈ ॥"*

ਇਸ ਲੋਕ ਵਿਚ ਵੀ ਤੇ ਦੂਜੀ ਦੁਨੀਆਂ ਵਿਚ ਵੀ ਭਗਤਾਂ ਨੂੰ ਕੀਤੀ ਹੋਈ ਭਗਤੀ ਦੀ ਵਡਿਆਈ ਮਿਲਦੀ ਹੈ ।

*"ਜਿਥੈ ਹਰਿ ਆਰਾਧੀਐ*
*ਤਿਥੈ ਹਰਿ ਮਿਤੁ ਸਹਾਈ ॥.........*
*'ਹਰਿ ਧਨੁ ਨਿਰਭਉ ਸਦਾ'*

*(ਪੰਨਾ ੭੩੩)*

ਸੰਸਾਰ ਵਿਚ ਕੋਈ ਵੀ ਵਸਤੂ ਜੋ ਸਾਨੂੰ ਅੱਖਾਂ ਨਾਲ ਨਜ਼ਰ ਆਉਂਦੀ ਹੈ, ਉਹ ਸਾਰੀ ਦੀ ਸਾਰੀ ਭੈਅ ਵਿਚ ਹੈ । ਅਰਥਾਤ ਕਿਸੇ ਦੇ ਡਰ ਵਿਚ ਹੈ, ਕਿਸੇ ਦੇ ਹੁਕਮ ਵਿਚ ਹੈ ।

ਜਿਹੜੇ ਸੱਜਣ 'ਆਸਾ ਦੀ ਵਾਰ' ਦਾ ਪਾਠ ਸੁਣ ਕੇ ਫਿਰ ਘੋਖਦੇ ਨੇ,

ਉਹਨਾਂ ਨੂੰ ਤਾਂ ਵਧੇਰੇ ਪ੍ਰਮਾਣ ਸੁਣਨ ਦੀ ਲੋੜ ਨਹੀਂ ਪੈਂਦੀ। ਉਹਨਾਂ ਇਹ ਪ੍ਰਮਾਣ ਵੀ ਜ਼ਰੂਰ ਸੁਣਿਆ ਹੋਵੇਗਾ ਕਿ :

***"ਭੈ ਵਿਚਿ ਸੂਰਜੁ***
***ਭੈ ਵਿਚਿ ਚੰਦੁ ॥"***

*(ਪੰਨਾ ੪੬੪)*

ਸਭ ਤਰ੍ਹਾਂ ਦੀਆਂ ਪੂਜਾਂ ਭੈਅ ਵਿਚ ਨੇ, ਗਰਦਿਸ਼ ਵਿਚ ਨੇ, ਕਿਸੇ ਦੇ ਚੱਕਰ ਵਿਚ ਨੇ।

***"ਹਰਿ ਧਨੁ ਨਿਰਭਉ ਸਦਾ"***

ਇਸ ਦੇ ਅਰਥ ਹਨ ਕਿ ਵਾਹਿਗੁਰੂ ਦੇ ਨਾਮ ਦਾ ਜੋ ਧਨ ਹੈ, ਉਹ ਸਦਾ ਨਿਰਭਉ ਹੈ। ਅਰਥਾਤ ਉਸ ਦੇ ਉਤੇ ਕਿਸੇ ਦਾ ਹੁਕਮ ਨਹੀਂ। ਉਸ ਦੇ ਉਪਰ ਕਿਸੇ ਦਾ ਡੰਡਾ ਨਹੀਂ, ਕਿਸੇ ਦੀ ਰੋਬਦਾਰ ਛੱਤ ਨਹੀਂ। ਇਸ ਦਾ ਦੂਜਾ ਗੁਣ ਇਹ ਵੀ ਹੈ ਕਿ ਇਹ ਦੁਨੀਆਂ ਤੇ ਸਦਾ ਕਾਇਮ ਰਹਿਣ ਵਾਲੀ ਚੀਜ਼ ਹੈ। ਇਕ ਤੋਂ ਇਲਾਵਾ ਹੋਰ ਕੋਈ ਕਾਇਮ ਰਹਿਣ ਵਾਲੀ ਚੀਜ਼ ਨਹੀਂ। ਸੂਰਜ ਬਿਨਸ ਜਾਏਗਾ, ਚੰਦਰਮਾਂ ਬਿਨਸ ਜਾਏਗਾ, ਪਰ ਜੋ ਸਦਾ ਕਾਇਮ ਹੈ, ਉਹ ਹੈ ਕੇਵਲ "ਸਤਿਨਾਮ ਵਾਹਿਗੁਰੂ"।

***"ਹਰਿ ਧਨੁ ਨਿਰਭਉ ਸਦਾ"***

ਬੜੇ-ਬੜੇ ਕਿਲ੍ਹੇ ਬਣੇ ਨੇ, ਲੇਕਿਨ ਬਰਬਾਦ ਹੋ ਗਏ ਨੇ। ਲੇਕਿਨ ਜ਼ਰਾ ਕੁ ਸੰਸਾਰ ਦੇ ਇਤਿਹਾਸ ਵੱਲ ਨਜ਼ਰ ਮਾਰ ਕੇ ਵੇਖੀਏ ਤਾਂ ਰਾਵਣ ਦੇ ਪਰਿਵਾਰ ਵਰਗਾ ਹੋਰ ਕਿਸੇ ਦਾ ਪਰਿਵਾਰ ਹੈ ਨਹੀਂ। ਉਸਦਾ ਕਿਲ੍ਹਾ ਵੀ ਬੜਾ ਵੱਡਾ ਸੀ ਔਰ ਉਸਦੇ ਸੱਤ ਦਰਵਾਜ਼ੇ ਦੱਸੇ ਨੇ। ਔਰ ਉਸ ਕਿਲ੍ਹੇ ਵਿਚ ਬੜਾ ਬੇਫਿਕਰ ਹੋ ਕੇ ਰਾਜ ਕਮਾਉਂਦਾ ਸੀ। ਔਰ ਅਗਰ ਰਾਵਣ ਦਾ ਜੀਵਨ ਪੜ੍ਹੀਏ ਤਾਂ ਉਸ ਵਿਚੋਂ ਬੜੀ ਬਹਾਦਰੀ ਤੇ ਅਣਖ ਟਪਕਦੀ ਹੈ। ਜਿਸ ਦਿਨ ਰਾਮ ਤੇ ਰਾਵਣ ਦਾ ਜੰਗ ਹੋਣਾ ਸੀ, ਉਸ ਦਿਨ ਬੜੇ ਗਿੱਦੜ ਇਕੱਠੇ ਹੋਏ, ਬੜੇ ਭੂਤ ਤੇ ਪ੍ਰੇਤ ਵੀ ਆਏ। ਔਰ ਮਾਸਾਹਾਰੀ ਵੀ ਆਏ ਤੇ ਇਹਨਾਂ ਸਭ ਨਾਲ ਛਾਉਣੀ ਜਿਹੀ ਪੈ ਗਈ। ਰਾਵਣ ਨੇ ਉਹਨਾਂ ਕੋਲੋਂ ਪੁਛਿਆ ਕਿ ਬੜੀਆਂ ਕਿਲਕਾਰੀਆਂ ਮਾਰ ਰਹੇ ਹੋ, ਬੜੇ ਇਕੱਠੇ ਹੋਏ ਹੋ ਤੇ ਉਧਰੋਂ ਅਵਾਜ਼ ਆਈ ਕਿ ਅੱਜ ਰਾਮ ਤੇ ਰਾਵਣ ਦਾ ਜੰਗ ਹੋਣਾ ਹੈ, ਜੰਗ ਵਿਚ ਰਾਮ ਦੇ ਹੱਥੋਂ ਰਾਵਣ ਨੇ ਮਾਰਿਆ ਜਾਣਾ ਹੈ। ਔਰ ਅਸੀਂ ਭਰ-ਭਰ ਕੇ ਲਹੂ ਪੀਵਾਂਗੀਆਂ। ਲੇਕਿਨ ਸ਼ਿਵਜੀ

ਨੇ ਇਹ ਜਵਾਬ ਦਿੱਤਾ ਕਿ ਅੱਜ ਰਾਵਣ ਨੇ ਜਾਣਾ ਹੈ ਮਰ ਤੇ ਨਾਲ ਹੀ ਉਸਦੇ ਕਈ ਪੋਤਰੇ-ਪੋਤਰੀਆਂ ਵੀ ਮਰਨਗੇ । ਔਰ ਉਹਨਾਂ ਦੇ ਸਿਰਾਂ ਦੀ ਮਾਲਾ ਮੈਂ ਪ੍ਰੋ ਕੇ ਆਪਣੇ ਗਲ ਵਿਚ ਪਾ ਲਵਾਂਗਾ । ਭੂਤ-ਪ੍ਰੇਤਾਂ ਨੇ ਕਿਹਾ ਕਿ ਅਸੀਂ ਰਾਵਣ ਦਾ ਮਾਸ ਖਾਵਾਂਗੇ ਰਾਵਣ ਨੇ ਸਾਰੇ ਗਿੱਦੜਾਂ ਨੂੰ, ਭੂਤਾਂ ਨੂੰ ਮਾਸਾਹਾਰੀ ਜੀਵਾਂ ਨੂੰ ਇਹ ਕਿਹਾ ਕਿ ਤੁਸੀਂ ਭਾਵੇਂ ਇਧਰ ਉਡਾਰੀਆਂ ਆਕਾਸ਼ ਵਿਚ ਮਾਰੋ ਤੇ ਭਾਵੇਂ ਉਧਰ ਉਡਾਰੀਆਂ ਮਾਰੋ, ਪਰ ਮੈਂ ਤਾਂ ਅੱਜ ਰਾਮ ਨਾਲ ਲੜਨਾ ਹੀ ਹੈ ਸੀਤਾ ਦੀ ਪ੍ਰਾਪਤੀ ਲਈ । ਔਰ ਜੇਕਰ ਮੈਂ ਮਰ ਗਿਆ ਤਾਂ ਫਿਰ ਤੁਸੀਂ ਆਪਣੀ ਪ੍ਰਸੰਨਤਾ ਨਾਲ ਜਿੰਨਾਂ ਮਰਜ਼ੀ ਰੱਜ ਕੇ ਮਾਸ ਖਾਇਓ । ਪਰ ਇਕ ਗੱਲ ਮੈਂ ਅਰਜ਼ ਕਰਦਾ ਹਾਂ ਕਿ ਜਿਸ ਵੇਲੇ ਤੁਸੀਂ ਜ਼ੋਰ ਨਾਲ ਮੇਰੇ ਬਦਨ ਵਿਚੋਂ ਦੰਦਾਂ ਨਾਲ ਮਾਸ ਖਿਚੋਗੇ ਤਾਂ ਜਿਸ ਪਾਸੇ ਤੁਹਾਡਾ ਸਾਰਿਆਂ ਦਾ ਜ਼ੋਰ ਪਵੇਗਾ, ਉਸ ਪਾਸੇ ਤੁਸੀਂ ਮੈਨੂੰ ਖਿਚ ਕੇ ਲੈ ਜਾਵੋਗੇ । ਸਾਰਿਆਂ ਗਿੱਦੜਾਂ ਨੇ ਕਿਹਾ ਕਿ ਹਾਂ ਇਹੋ ਹੀ ਹੋਵੇਗਾ । ਪਰ ਰਾਵਣ ਕਹਿਣ ਲੱਗਾ ਕਿ ਤੁਸੀਂ ਭਾਵੇਂ ਜੋ ਮਰਜ਼ੀ ਕਰੋ, ਲੇਕਿਨ ਇਕ ਬੇਨਤੀ ਮੇਰੀ ਜ਼ਰੂਰ ਕਬੂਲ ਕਰਨਾ ਕਿ ਜਿਸ ਵੇਲੇ ਤੁਸੀਂ ਮੇਰੀਆਂ ਬੋਟੀਆਂ ਖਿਚੋਗੇ ਤਾਂ ਉਸ ਨੂੰ ਲੰਕਾ ਵੱਲ ਨਾ ਘਸੀਟ ਕੇ ਲੈ ਜਾਣਾ, ਤਾਂਕਿ ਲੋਕੀਂ ਇਹ ਨਾ ਆਖਣ ਕਿ ਕਾਇਰ ਸੀ, ਬੁਜ਼ਦਿਲ ਸੀ, ਬੜਾ ਡਰਪੋਕ ਸੀ । ਸੋ ਮੈਂ ਮਰ ਜਾਣ ਦੇ ਬਾਅਦ ਵੀ ਡਰਪੋਕ ਨਹੀਂ ਬਣਨਾ ਚਾਹੁੰਦਾ। ਏਨਾ ਅਣਖ ਵਾਲਾ ਸੀ ਕਿ ਜਿਸ ਵੇਲੇ ਬਰਛੀ ਵੱਜੀ ਤਾਂ ਧਰਤੀ ਤੇ ਬੇਹੋਸ਼ ਹੋ ਕੇ ਡਿੱਗ ਪਿਆ ਤਾਂ ਨਿਰਾਸ਼ ਜਿਹਾ ਹੋ ਗਿਆ । ਕਿਉਂਕਿ ਜਿਸ ਪਾਸੇ ਵੇਖੇ ਉਧਰ ਹੀ ਕਿਲਕਾਰੀਆਂ ਵੱਜਣ। ਸਾਰੇ ਪਾਸੇ ਹਾਹਾਕਾਰ ਮੱਚ ਗਈ ਤੇ ਉਸ ਨੇ ਨਿਰਾਸ਼ਾਂ-ਭਰੀਆਂ ਨਜ਼ਰਾਂ ਨਾਲ ਸਭ ਪਾਸੇ ਵੇਖਿਆ ਤੇ ਵੇਖਦਿਆਂ-ਵੇਖਦਿਆਂ ਉਸ ਨੇ ਅੰਤ ਵੇਲੇ ਇਹ ਬਚਨ ਕਹੇ ਕਿ :

***"ਜਾਂਹੂੰ ਗੜ੍ਹ ਲੰਕ ਕੋ,***
***ਮਸੰਕ ਹੋਏ ਨਾ ਦੇਖ ਸਕੇ ।"***

ਇਹ ਲੰਕਾ ਦਾ ਉਹ ਹਿੱਸਾ ਹੈ, ਜਿਸ ਵੱਲ ਕੋਈ ਵੀ ਮਾਈ ਦਾ ਲਾਲ ਬੇਫਿਕਰ ਹੋ ਕੇ ਨਜ਼ਰ ਨਹੀਂ ਸੀ ਮਾਰ ਸਕਦਾ । ਇੰਨਾ ਮੇਰਾ ਰੋਅਬ ਸੀ, ਇੰਨਾ ਮੇਰਾ ਦੱਬਕਾ ਸੀ ਕਿ ਕੋਈ ਇਸ ਵੱਲ ਨਜ਼ਰ ਮਾਰ ਕੇ ਵੀ ਨਹੀਂ ਸੀ ਵੇਖ ਸਕਦਾ। ਬੜੇ-ਬੜੇ ਜਰਵਾਨੇ ਰਾਜੇ ਮੇਰੇ ਹੁਕਮ ਨੂੰ ਸਿਰ-ਮੱਥੇ ਤੇ ਰੱਖ ਕੇ ਮੰਨਦੇ ਸੀ । ਔਰ ਮੇਰੇ ਸਾਹਮਣੇ ਮੱਥਾ ਟੇਕਦੇ ਹੁੰਦੇ ਸੀ, ਮੈਨੂੰ ਪ੍ਰਣਾਮ ਕਰਦੇ ਸੀ । ਇਥੋਂ ਤੱਕ

ਕਿ ਮੇਰੀ ਪੂਜਾ ਵੀ ਕਰਦੇ ਸੀ। ਜਿੰਨੇ ਵੀ ਰਾਜੇ-ਮਹਾਰਾਜੇ ਮੈਨੂੰ ਮਿਲਣ ਲਈ ਆਉਂਦੇ ਸਨ, ਉਹ ਮੈਨੂੰ ਵੱਖਰੀ-ਵੱਖਰੀ ਪ੍ਰਣਾਮ ਕਰਦੇ ਸੀ।

***"ਯਾਹੀ ਤੋ ਬੁਲਾਵਤੋ,***
***ਸੇ ਆਂਵਤੇ ਅਸੰਖ ਨਾਮ ॥"***

ਇਸ ਤੋਂ ਭਾਵ ਹੈ ਕਿ ਜਿਸ ਨੂੰ ਮੈਂ ਹੁਕਮ ਦੇ ਕੇ ਬੁਲਾਉਂਦਾ ਸੀ, ਉਹੀ ਮੇਰੇ ਕੋਲ ਆਉਂਦਾ ਸੀ। ਪਰ ਉਹ ਡਰਦਾ-ਡਰਦਾ ਆਉਂਦਾ ਸੀ, ਭੈਭੀਤ ਹੋਇਆ ਆਉਂਦਾ ਸੀ, ਕੰਬਦਾ ਹੋਇਆ ਆਉਂਦਾ ਸੀ, ਕਿਉਂਕਿ ਉਸ ਨੂੰ ਇਹ ਡਰ ਲੱਗਾ ਰਹਿੰਦਾ ਸੀ ਕਿ ਪਤਾ ਨਹੀਂ ਰਾਵਣ ਨੇ ਕੀ ਆਖ ਦੇਣਾ ਹੈ?

***"ਯਾਹੀ ਤੋ ਬੁਲਾਵਤੋ,***
***ਸੇ ਆਵਤੋ ਅਸੰਖ ਨਾਮ ॥"***

ਔਰ ਜਿਸ ਰਾਜੇ ਨੂੰ ਮੈ ਬੁਲਾਉਂਦਾ ਸੀ, ਉਹ ਮੇਰੇ ਲਾਗੇ ਆ ਕੇ ਖਲੋਤਾ ਰਹਿੰਦਾ ਸੀ, ਉਡੀਕਦਾ ਰਹਿੰਦਾ ਸੀ ਕਿ ਜਦੋਂ ਰਾਵਣ ਆਖੇਗਾ ਉਦੋਂ ਹੀ ਮੈਂ ਬੈਠਣਾ ਹੈ। ਇੰਨਾ ਮੇਰਾ ਦਬਦਬਾ ਸੀ, ਇੰਨੀ ਮੇਰੇ ਹੁਕਮ ਦੀ ਉਹ ਆਗਿਆ ਮੰਨਦੇ ਸੀ। ਲੇਕਿਨ ਹੁਣ ਉਹੀ ਕਿਲ੍ਹੇ ਨੂੰ ਅੱਜ ਰਿੱਛ, ਬਾਂਦਰ, ਭੂਤ, ਪ੍ਰੇਤ ਬਰਬਾਦ ਕਰ ਰਹੇ ਸਨ। ਇੱਟ ਨਾਲ ਇੱਟ ਖੜਕਾ ਰਹੇ ਸਨ।



ਦੁਨੀਆਂ ਵਿਚ ਸਾਰੇ ਦਿਨ ਸਮਾਨ ਨਹੀਂ ਹੁੰਦੇ। ਪਤਾ ਨਹੀ ਬੁਰਿਆਂ ਦਿਨਾਂ ਨੇ ਕਿਸ ਵੇਲੇ ਚਾਰ-ਚੁਫੇਰੇ ਗ੍ਰਸਤ ਹੋ ਜਾਣਾ ਹੈ। ਪਰ ਅਸੀਂ ਥੋੜੀ ਜਿਹੀ ਪ੍ਰਭੁਤਾ ਵਿਚ ਸਭ ਕੁੱਝ ਭੁੱਲ ਜਾਂਦੇ ਹਾਂ। ਉਸ ਦੇ ਲਈ ਉਦਾਹਰਣ ਇਹ ਦਿੱਤੀ ਹੈ ਕਿ ਜਿਹੜੀ ਆਪਣੀ ਅੱਖ ਦਾ ਡੇਲਾ ਹੈ, ਮਰਦੇ ਵੇਲੇ ਤਾਂ ਉਹ ਵੀ ਪੁੱਠਾ ਪੈ ਜਾਂਦਾ ਹੈ। ਫਿਰ ਬਾਕੀ ਦੁਨੀਆਂ ਦੇ ਲੋਕ ਕਿਸ ਤਰ੍ਹਾਂ ਸਿੱਧੇ ਰਹਿ ਸਕਦੇ ਨੇ? ਫਿਰ ਬਾਕੀ ਦੁਨੀਆਂ ਦੇ ਲੋਕ ਕਿਸ ਤਰ੍ਹਾਂ ਯਾਰੀ ਨਿਭਾ ਸਕਦੇ ਨੇ? ਮੇਰਾ ਬਾਪੂ ਗਰੀਬ-ਨਿਵਾਜ਼ ਕਹਿੰਦਾ ਹੈਂ:

***"ਹਰਿ ਧਨ ਨਿਰਭਉ ਸਦਾ"***

ਵਾਹਿਗੁਰੂ ਦੇ ਨਾਮ ਦੇ ਨੇੜੇ ਕੋਈ ਚੋਰ, ਕੋਈ ਡਾਕੂ ਨਹੀਂ ਆ ਸਕਦਾ। ਜਿਹੜਾ ਜਮਰਾਜਾ ਹੈ ਉਹ ਬਾਕੀ ਸਾਰੇ ਧਨ ਨੂੰ ਮਸੂਲ ਲਾ ਸਕਦਾ ਹੈ, ਕੇਵਲ ਇਕ ਵਾਹਿਗੁਰੂ ਦੇ ਨਾਮ ਦਾ ਹੀ ਧਨ ਹੈ, ਜਿਸ ਨੂੰ ਮਸੂਲ ਨਹੀ ਲੱਗ ਸਕਦਾ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ:

***"ਇਕਸੁ ਹਰਿ ਕੇ ਨਾਮ ਬਿਨੁ***
***ਅਗੈ ਲਈਅਹਿ ਖੋਹਿ ॥***

(ਪੰਨਾ ੧੩੩)

ਕੋਈ ਸਾਡਾ ਅੱਗਾ ਹੈ ਨਾ, ਜਿਥੇ ਅਸੀਂ ਜਾਣਾ ਹੈ। ਉਹ ਹੈ ਧਰਮਰਾਜ ਦੀ ਕਚਹਿਰੀ, ਜਿਥੇ ਮਸੂਲ ਲੱਗਦਾ ਹੈ, ਜਿਥੇ ਕੁਝ ਦੇਣਾ-ਲੈਣਾ ਪੈਂਦਾ ਹੈ। ਅਗਰ ਤੁਸੀਂ ਨਾਮ ਨਹੀਂ ਨਾ ਸਿਮਰਿਆ ਤਾਂ ਸਮਝੋ ਕੁਝ ਵੀ ਨਹੀਂ ਕੀਤਾ। ਇਸ ਤੋਂ ਇਲਾਵਾ ਭਾਵੇਂ ਤੁਸੀਂ ਕਿੰਨਾ ਕੁ ਦਾਨ-ਪੁੰਨ ਕੀਤਾ ਹੋਵੇ, ਕਿੰਨਾ ਲੰਗਰ ਲਾਇਆ ਹੋਵੇ, ਭਾਵੇਂ ਕਿੰਨੇ ਲੂਲ੍ਹੇ-ਲੰਗੜਿਆਂ ਨੂੰ ਕੱਪੜੇ ਦਿੱਤੇ ਹੋਣ। ਦੁਹਾਈ ਰਬ ਦੀ ਇਹ ਜਿਤਨੇ ਪੁੰਨ ਨੇ, ਇਹ ਧਰਮਰਾਜ ਦੇ ਦਰਬਾਰ ਵਿਚ ਮਸੂਲ ਵਿਚ ਖੁੱਸ ਜਾਣਗੇ। ਅਰਥਾਤ ਇਨ੍ਹਾਂ ਨੇ ਅਗਾਂਹ ਨਹੀਂ ਜਾਣਾ, ਇਨ੍ਹਾਂ ਨੇ ਸਹਾਇਤਾ ਨਹੀਂ ਕਰਨੀ। ਅਗਰ ਸਹਾਇਤਾ ਕਿਸੇ ਨੇ ਕਰਨੀ ਹੈ ਜਾਂ ਅਗਾਂਹ ਕਿਸੇ ਨੇ ਨਾਲ ਜਾਣਾ ਹੈ ਤਾਂ ਉਹ ਹੈ ਕੇਵਲ ਸਤਿਨਾਮ-ਵਾਹਿਗੁਰੂ।

***"ਕਾਚਾ ਧਨੁ ਸੰਚਹਿ***
***ਮੂਰਖ ਗਾਵਾਰ ॥***
***ਮਨਮੁਖ ਭੂਲੇ ਅੰਧ ਗਾਵਾਰ ॥***
***ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥***
***ਨਾ ਸਾਥਿ ਜਾਇ ਨ ਪਰਾਪਤਿ ਹੋਇ ॥੧॥***
***ਸਾਚਾ ਧਨੁ ਗੁਰਮਤੀ ਪਾਏ ॥***
***ਕਾਚਾ ਧਨੁ ਫੁਨਿ ਆਵੈ ਜਾਏ ॥***

(ਪੰਨਾ ੬੬੫)

ਇਹ ਸੰਸਾਰ ਹੀ ਐਸਾ ਹੈ। ਇਸ ਸੰਸਾਰ ਵਿਚ ਕਿਸੇ ਨੂੰ ਕੋਈ ਮਜਬੂਰੀ ਹੈ ਤੇ ਕਿਸੇ ਨੂੰ ਕੋਈ ਮਜਬੂਰੀ ਹੈ। ਔਰ ਇਸ ਸੰਸਾਰ ਵਿਚ ਚਾਰ ਜਨਮ ਪੁਰਾਤਨ ਸਾਖੀਆਂ ਨੇ। ਉਹਨਾਂ ਵਿਚੋਂ ਇੱਕ ਹੈ "ਪੁਰਾਤਨ ਜਨਮ ਸਾਖੀ"। ਇਕ ਹੈ "ਬਾਲਾ ਜਨਮ ਸਾਖੀ"। ਇਕ "ਹਾਫਿਜ਼ਾਬਾਦ" ਵਾਲੀ ਜਨਮ ਸਾਖੀ ਹੈ ਤੇ ਇਕ "ਵਲਾਇਤ" ਵਾਲੀ ਜਨਮ ਸਾਖੀ ਹੈ। ਜਿਹੜੀ 'ਬਾਲੇ' ਵਾਲੀ ਜਨਮ ਸਾਖੀ ਹੈ, ਇਸ ਨੂੰ ਪੰਥ ਨੇ ਪਰਵਾਨ ਨਹੀਂ ਕੀਤਾ ਹੈ। ਕਿਉਂਕਿ ਇਹ ਹਿੰਦਾਲ ਨੇ ਲਿਖੀ ਹੈ, ਜੋ ਕਿ ਉਸ ਦੇ ਚੇਲੇ ਨੇ। ਔਰ ਉਹਨਾਂ ਦੀ ਇਹੋ ਕੋਸ਼ਿਸ਼ ਹੈ ਕਿ ਉਹ ਕਿਸੇ ਤਰ੍ਹਾਂ ਗੁਰੂ ਬਣ ਜਾਵੇ।

ਜਿਹੜੀ 'ਪੁਰਾਤਨ' ਜਨਮ ਸਾਖੀ ਹੈ, ਇਸ ਨੂੰ ਪੰਥ ਵਿਚ ਪਰਵਾਨ ਕੀਤਾ ਗਿਆ ਹੈ। ਪੁਰਾਤਨ ਜਨਮ ਸਾਖੀ ਵਿਚ ਇਹ ਜ਼ਿਕਰ ਆਇਆ ਹੈ ਕਿ ਮਹਿਤਾ ਕਾਲੂ ਚੰਦ ਨੇ ਬਾਬਾ ਨਾਨਕ ਨੂੰ ਪਾਂਧਾ ਜੀ ਪਾਸ ਵਿਦਿਆ ਪੜ੍ਹਨ ਵਾਸਤੇ ਬਿਠਾਇਆ। ਇਕ ਗੁਰੂ ਨਾਨਕ ਸਾਹਿਬ ਨੇ ਦੁਨੀਆਂ ਦੇ ਤਖਤੇ ਉੱਤੇ, ਜਿਨ੍ਹਾਂ ਦੇ ਜੀਵਨ ਵਿਚੋਂ, ਜਿਨ੍ਹਾਂ ਦੀ ਜ਼ਿੰਦਗੀ ਵਿਚੋਂ ਇਨਸਾਨੀ ਜੀਵਨ ਦੇ ਹਰ ਪਹਿਲੂ ਉੱਤੇ ਰੌਸ਼ਨੀ ਪੈਂਦੀ ਹੈ। ਹਜ਼ੂਰ ਨੂੰ ਪੜ੍ਹਨ ਦੀ ਲੋੜ ਨਹੀਂ ਸੀ, ਪਰ ਉਹ ਸਾਨੂੰ ਰੌਸ਼ਨੀ ਦੇਣ ਵਾਸਤੇ ਪੜ੍ਹਨੇ ਪੈ ਗਏ। ਉਹਨਾਂ ਨੂੰ ਪੜ੍ਹਨ ਦੀ ਲੋੜ ਇਸ ਕਰਕੇ ਨਹੀਂ ਸੀ , ਕਿਉਂਕਿ ਜਿਸ ਵੇਲੇ ਬਾਬਾ ਨਾਨਕ ਜੀ ਦੀ ਉਮਰ ਪੰਜਾਂ ਵਰ੍ਹਿਆਂ ਦੀ ਸੀ ਤਾਂ ਪਾਂਧਾ ਜੀ ਨੇ ਕਿਹਾ ਸੀ ਕਿ ਪੜ੍ਹੋ :

**"ਕ, ਖ, ਗ, ਘ, ਙ"**

ਜਿਹੜੀ ਸੰਸਕ੍ਰਿਤ ਵਿਦਿਆ ਹੈ, ਉਹ 'ਕ' ਤੋਂ ਹੀ ਸ਼ੁਰੂ ਹੁੰਦੀ ਹੈ 'ੳ' ਤੋਂ ਨਹੀਂ। ਬਾਬਾ ਜੀ ਚੁੱਪ ਰਹੇ। ਫਿਰ ਪੰਡਿਤ ਨੇ ਦੁਬਾਰਾ ਕਿਹਾ ਪਰ ਬਾਬਾ ਜੀ ਤਾਂ ਵੀ ਚੁੱਪ ਰਹੇ। ਫਿਰ ਪੰਡਿਤੰ ਜੀ ਖਿੱਝ ਕੇ ਤੇ ਮੂੰਹ ਬਣਾ ਕੇ ਬੋਲੇ ਕਿ ਤੈਨੂੰ ਮੈਂ ਕਿੰਨੀ ਵਾਰੀ ਬੋਲਣ ਲਈ ਕਿਹਾ ਹੈ, ਪਰ ਤੂੰ ਬੋਲ ਨਹੀਂ ਰਿਹਾ। ਬਾਬਾ ਜੀ ਕਹਿੰਦੇ ਕਿ ਤੁਹਾਡਾ ਸੰਸਕ੍ਰਿਤ ਦਾ ਪਹਿਲਾ ਅੱਖਰ ਹੈ 'ਕ' ਤੇ ਤੁਸੀਂ ਦੱਸ ਸਕਦੇ ਹੋ ਕਿ ਇਸ ਸ਼ਬਦ ਦੇ ਕੋਈ ਅਰਥ ਹਨ ? ਤਾਂ ਬ੍ਰਾਹਮਣ ਖਿੜਖਿੜਾ ਕੇ ਹੱਸਿਆ ਤੇ ਕਹਿਣ ਲੱਗਾ ਕਿ ਇਕੱਲੇ ਅੱਖਰ ਦਾ ਕੋਈ ਅਰਥ ਨਹੀਂ ਹੁੰਦਾ। ਜਦੋਂ ਕਈ ਸ਼ਬਦ ਇਕੱਠੇ ਜੁੜਨ ਤਾਂ ਉਸ ਦਾ ਕੋਈ ਅਰਥ ਨਿਕਲਦਾ ਹੈ। ਜਿਸ ਤਰ੍ਹਾਂ ਪੁ, ਸ, ਤ, ਕ ਭਾਵ ਕਿ ਪੁਸਤਕ ਅਰਥਾਤ ਕਿ ਪੜ੍ਹਨ ਵਾਲੀ ਕੋਈ ਕਿਤਾਬ। ਇਹ ਸੁਣ ਕੇ ਬਾਬਾ ਨਾਨਕ ਜੀ ਹੱਸ ਪਏ। ਔਰ ਕਹਿਣ ਲੱਗੇ ਕੀ ਇਕੱਲੇ-ਇਕੱਲੇ ਅੱਖਰ ਦਾ ਕੋਈ ਅਰਥ ਨਹੀਂ ਹੈ ? ਬ੍ਰਾਹਮਣ ਕਹਿਣ ਲੱਗਾ ਨਹੀਂ। ਤਾਂ ਸਾਹਿਬ ਨੇ ਸਾਰੀ ਵਰਣਮਾਲਾ ਲਪੇਟ ਕੇ ਬ੍ਰਾਹਮਣ ਦੇ ਅੱਗੇ ਰੱਖ ਦਿੱਤੀ, ਔਰ ਕਿਹਾ ਜਿਨ੍ਹਾਂ ਅੱਖਰਾਂ ਦਾ ਕੋਈ ਅਰਥ ਹੀ ਨਹੀ ਹੈ, ਉਹ ਮੈਂ ਨਹੀਂ ਪੜ੍ਹਾਂਗਾ। ਤਾਂ ਬ੍ਰਾਹਮਣ ਫਿਰ ਬੜੀ ਹੈਰਾਨੀ ਨਾਲ ਬੋਲਿਆ ਤੇ ਕਹਿਣ ਲੱਗਾ ਕਿ ਤੇਰਾ ਕੋਈ 'ਕ' ਹੈ ? ਇਸ ਦੇ ਕੋਈ ਅਰਥ ਹਨ, ਜੇਕਰ ਹੈ ਨੇ ਤਾਂ ਪੜ੍ਹ ਕੇ ਸੁਣਾ ਸਕਦਾ ਹੈਂ ? ਬਾਬਾ ਨਾਨਕ ਜੀ ਨੇ ਉਸੇ ਵੇਲੇ ਸੁਣਾਇਆ :

***"ਕਕੈ ਕੇਸ ਪੁੰਡਰ ਜਬ ਹੂਏ***
***ਵਿਣੁ ਸਾਬੂਣੈ ਉਜਲਿਆ ॥***

***ਜਮ ਰਾਜੇ ਕੇ ਹੇਰੂ ਆਏ***
***ਮਾਇਆ ਕੈ ਸੰਗਲਿ ਬੰਧਿ ਲਇਆ ॥੪॥***

*(ਪੰਨਾ ੪੩੨)*

ਬ੍ਰਾਹਮਣ ਜੀ, ਮੇਰਾ 'ਕ' ਤਾ ਕਹਿੰਦਾ ਹੈ ਕਿ ਜਦੋਂ ਤੇਰੇ ਕੇਸ ਹੋ ਗਏ ਚਿੱਟੇ ਤਾਂ ਧਰਮਰਾਜ ਦੇ ਸ਼ਿਕਾਰੀ ਆਉਣਗੇ ਤੇ ਤੈਨੂੰ ਬੰਨ੍ਹ ਕੇ ਲੈ ਜਾਣਗੇ ਤੇ ਨਰਕਾਂ ਵਿਚ ਪਾ ਦੇਣਗੇ। ਇਸ ਨਾਲ ਤੂੰ ਦੁਖੀ ਹੋਵੇਂਗਾ ! ਬ੍ਰਾਹਮਣ ਦਾ ਮੱਥਾ ਠਣਕਿਆ ਕਿ ਉਮਰ ਛੋਟੀ ਤੇ ਪੜ੍ਹਨੇ ਕਿਤੇ ਪਿਆ ਨਹੀਂ ਤੇ ਗਿਆਨ ਇੰਨਾ। ਬਾਬਾ ਜੀ ਕਹਿਣ ਲੱਗੇ ਲਿਖ ਵਾਹਿਗੁਰੂ ਦਾ ਨਾਮ, ਲਿਖ ਵਾਹਿਗੁਰੂ ਦੀ ਵਡਿਆਈ, ਜਿਸ ਬਾਰੇ ਬੇਦੀ ਪਾਤਸ਼ਾਹ ਨੇ ਇਹ ਅੱਖਰ ਲਿਖੇ ਨੇ :

***"ਅੰਤੁ ਨ ਪਾਰਾਵਾਰੁ ਪਿਆਰੇ,***
***ਅੰਤੁ ਨ ਪਾਰਾਵਾਰੁ ॥੧॥***
***ਬਾਬਾ ਏਹੁ ਲੇਖਾ ਲਿਖਿ ਜਾਣੁ ॥***

ਬਾਬਾ, ਇਹੋ ਜਿਹਾ ਲੇਖਾ ਲਿਖਣ ਦੀ ਜਾਚ। ਜਿਹੜੀ ਦਰਗਾਹ ਵਿਚ ਤੇਰੇ ਕੀਤੇ ਹੋਏ ਕਰਮਾਂ ਦਾ, ਸਾਰੀ ਜ਼ਿੰਦਗੀ ਦਾ ਹਿਸਾਬ-ਕਿਤਾਬ ਪੁਛਿਆ ਜਾਣਾ ਹੈ ਤੇ ਜਿਹੜਾ ਲੇਖਾ ਸੱਚਾ ਹੋ ਕੇ ਚਮਕੇ, ਉਹ ਲੇਖਾ ਲਿਖ।

***ਲਿਖੁ ਨਾਮੁ ਸਾਲਾਹ***
***ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥***
***ਬਾਬਾ ਏਹੁ ਲੇਖਾ ਲਿਖਿ ਜਾਣੁ ॥***
***ਜਿਥੈ ਲੇਖਾ ਮੰਗੀਐ***
***ਤਿਥੈ ਹੋਇ ਸਚਾ ਨੀਸਾਣੁ ॥***

*(ਪੰਨਾ ੧੬)*

ਜਿਥੇ ਬੈਠ ਸਮਝਾਈਏ ਕੋਈ ਐਸਾ ਥਾਂ ਆਉਣਾ ਹੈ, ਕੋਈ ਐਸੀ ਜਗ੍ਹਾ ਤੇਰੇ ਸਾਹਮਣੇ ਆਉਣੀ ਹੈ, ਜਿਥੇ ਬੈਠ ਕੇ ਤੈਨੂੰ ਲੇਖਾ-ਪਤਾ ਸਮਝਾਇਆ ਜਾਣਾ ਹੈ। ਜਿਥੇ ਬੈਠ ਤੈਨੂੰ ਤੇਰੀ ਸਾਰੀ ਜ਼ਿੰਦਗੀ ਦਾ ਲੇਖਾ-ਪੱਤਾ ਸਮਝਾਇਆ ਜਾਣਾ ਹੈ। ਤੇਰੀ ਜ਼ਿੰਦਗੀ ਦੀਆਂ ਸਾਰੀਆਂ ਕਰਤੂਤਾਂ ਤੇਰੇ ਸਾਹਮਣੇ ਰੱਖ ਕੇ ਸਮਝਾਈਆਂ ਜਾਣੀਆਂ ਨੇ।

ਸੋ ਐ ਮਨੁੱਖਾ ! ਐ ਵਾਹਿਗੁਰੂ ਦੇ ਪਿਆਰਿਆ, ਤੂੰ ਆਪਣੀ ਜ਼ਿੰਦਗੀ ਨੂੰ ਸਵਾਰ, ਆਪਣੇ ਕੀਤੇ ਹੋਏ ਕੰਮਾਂ ਨੂੰ ਸੁਧਾਰ, ਤਾਂਕਿ ਤੇਰਾ ਆਉਣ ਵਾਲਾ

ਸਮਾਂ ਤੇਰੇ ਵਾਸਤੇ ਚੰਗਾਂ ਬੀਤੇ। ਜ਼ਿੰਦਗੀ ਵਿਚ ਉਹ ਕੰਮ ਕਰ, ਜਿਸ ਦੇ ਬਾਰੇ ਤੈਨੂੰ ਸਮਝਾਉਣਾ ਨਾ ਪਵੇ। ਉਹ ਕੰਮ ਕਰ ਜੋ ਤੇਰੇ ਨਾਲ ਜਾਣੇ ਨੇ, ਕਿਉਂਕਿ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਦੂਜੀ ਦਰਗਾਹ ਵਿਚ ਹੋਰ ਕਿਸੇ ਨੇ ਤੇਰੇ ਨਾਲ ਨਹੀਂ ਜਾਣਾ।

# ਸੰਗਤ ਦਾ ਅਸਰ ਕਿਸ-ਕਿਸ ਤੇ ਹੋ ਸਕਦਾ ਹੈ ?

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ ਕਿ ਹਰ ਇਕ ਇਨਸਾਨ ਆਪਣੇ ਆਪ ਨੂੰ ਦੇਵਤਾ ਸਮਝੀ ਬੈਠਾ ਹੈ, ਪਰ ਹੋ ਤੇ ਉਹੀ ਸਕਦਾ ਹੈ ਜੋ "ਸੱਚਾ ਗੁਰੂ" ਚਾਹੁੰਦਾ ਹੈ। ਕਿਉਂਕਿ ਅਗਰ ਗੁਰੂ ਚਾਹੇ ਤਾਂ ਬਲਦੀ ਨੂੰ ਬੁਝਾ ਵੀ ਸਕਦਾ ਹੈ ਤੇ ਬੁਝੀ ਨੂੰ ਬਾਲ ਵੀ ਸਕਦਾ ਹੈ।

ਪੰਥ ਵਿਚ ਪਹਿਲੀ ਜਿਸਮਾਨੀ ਕੁਰਬਾਨੀ "ਭਾਈ ਤਾਰੂ" ਜੀ ਦੀ ਹੋਈ। ਲੇਕਿਨ ਕਿਸ ਲਈ ? ਆਪਣੀ ਜਨਮ ਨਗਰੀ ਲਈ, ਆਪਣੀ ਜਨਮ ਭੂਮੀ ਲਈ। ਅਗਰ ਜ਼ਾਲਮ ਬਾਬਰ, ਹਤਿਆਰੇ ਬਾਬਰ ਦੇ ਹੁਕਮ ਨਾਲ ਅੱਗ ਲਗਾਈ ਜਾ ਸਕਦੀ ਹੈ ਮੇਰੀ ਜਨਮ ਦੀ ਨਗਰੀ ਨੂੰ ਤਾਂ ਜਗਤ ਪਿਤਾ "ਗੁਰੂ ਨਾਨਕ" ਦੇ ਹੁਕਮ ਨਾਲ ਇਹ ਬਲਦੀ ਹੋਈ ਅੱਗ ਬੁਝਾਈ ਵੀ ਜਾ ਸਕਦੀ ਹੈ। ਭਾਈ ਤਾਰੂ ਫੜਿਆ ਗਿਆ। ਇਸ ਨੂੰ ਸ਼ਹੀਦ ਕਰ ਦਿਤਾ ਗਿਆ। ਪਹਿਲੀ ਜਿਸਮਾਨੀ ਕੁਰਬਾਨੀ, ਇਹੋ ਜਿਹੀ ਭਿਆਨਕ ਕੁਰਬਾਨੀ ਭਾਈ ਤਾਰੂ ਜੀ ਦੀ ਹੋਈ ਹੈ, ਪਰ ਅਸੀਂ ਦੁਨਿਆਵੀ ਕੰਮਾਂ ਵਿਚ ਰੁੱਝ ਕੇ ਆਪਣੀ ਇਸ ਜਨਮ-ਭੂਮੀ ਨੂੰ ਭੁੱਲ ਜਾਂਦੇ ਹਾਂ। ਮੇਰੀ ਜਨਮ-ਭੂਮੀ ਵਿਚ ਬੜੇ-ਬੜੇ ਵੱਡੇ ਕਾਰਨਾਮੇ ਹੋਏ ਨੇ। ਕਈ ਰਿਆਸਤਾਂ ਦੇ ਰਾਜੇ ਮਿਲ ਕੇ "ਅਨੰਦਪੁਰ ਸਾਹਿਬ" ਚਲੇ ਗਏ। ਔਰ ਅੰਬਾਲੇ ਦਾ ਵੀ ਇਕ ਰਾਜਾ, ਜੋ ਕਿ 'ਰਾਇਪੁਰ' ਦੇ ਲਾਗੇ ਹੈ, ਉਹ ਵੀ ਆਪਣੀ ਰਾਣੀ ਨੂੰ ਨਾਲ ਲੈ ਕੇ ਅਨੰਦਪੁਰ ਚਲਿਆ ਗਿਆ। ਉਥੇ ਜਾ ਕੇ ਉਹਨਾਂ ਨੇ ਬੜੀਆਂ ਅਜੀਬੋ-ਅਜੀਬ ਅਰਥਾਤ ਹੈਰਾਨੀ ਵਾਲੀਆਂ ਚੀਜ਼ਾਂ ਵੇਖੀਆਂ। ਕਿਸੇ ਨੇ ਤਣੀ ਹੋਈ ਚਾਨਣੀ ਵੇਖੀ, ਜਿਸ ਦੀ ਕੀਮਤ ਲੱਖ ਤੋਂ ਵੀ ਜ਼ਿਆਦਾ ਸੀ। ਕਈਆਂ ਨੇ ਪੰਜ ਕਲਾ ਸ਼ਸਤਰ ਵੇਖੇ। ਕਈਆਂ ਨੇ ਹਜ਼ੂਰ ਦੀ ਚੰਦਨ ਚੌਂਕੀ ਵੇਖੀ ਤੇ ਕਈਆਂ ਨੇ ਦਰਬਾਰ ਵਿਚ ਜਾ ਕੇ ਕੀਰਤਨ ਸੁਣਿਆ। ਔਰ ਕਈਆਂ ਨੇ "ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ" ਸਾਹਿਬ ਜੀ ਵੇਖੇ, ਜਿਨ੍ਹਾਂ ਦਾ ਚੌੜਾ ਜਿਹਾ ਮਸਤਕ, ਨੂਰ ਚਿਹਰੇ ਤੇ ਔਰ ਮੋਟੇ-ਮੋਟੇ ਨੇਤਰ ਨੈਣ ਕਟੋਰੇ ਅੰਮ੍ਰਿਤ ਦੇ ਭਰੇ ਹੋਏ, ਲਬਾਂ ਉਤੇ ਮੁਸਕਰਾਹਟ, ਭਰਵੇਂ ਜਿਹੇ ਚਿਹਰੇ ਉੱਤੇ ਵਿਸ਼ਾਸ਼ਕ, ਮੋਢੇ ਉੱਤੇ ਕਮਾਨ, ਗਾਤਰੇ ਕ੍ਰਿਪਾਨ, ਚੌੜੀ ਜਿਹੀ ਛਾਤੀ ਤੇ ਵਿਚ ਦਰਦ ਭਰਿਆ ਦਿਲ, ਦਸਤੇ-ਮੁਬਾਰਕ ਉੱਤੇ ਬਾਜ਼। ਗੁਰੂ ਜੀ ਵਾਸਤੇ "ਭਾਈ ਗੁਰਦਾਸ ਜੀ" ਨੇ

ਇਕ ਬਚਨ ਲਿਖਿਆ ਹੈ :

**"ਵਾਹ ਵਾਹ ਗੋਬਿੰਦ ਸਿੰਘ**
**ਪਿਆਰੇ ਜੀ.....**
**ਆਪੇ ਗੁਰੂ ਚੇਲਾ ॥੧॥"**

ਸਾਰੇ ਲੋਕਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਪਰ ਉਹਨਾਂ ਵਿਚੋਂ ਕਈ ਰਿਆਸਤਾਂ ਦੇ ਰਾਜੇ ਸੜੇ ਵੀ। ਕਿਉਂਕਿ ਉਹ ਕਹਿਣ ਲੱਗੇ ਕਿ ਅਸੀਂ ਰਾਜੇ ਤੇ ਇਹੋ ਜਿਹੀਆਂ ਚੀਜ਼ਾਂ ਸਾਡੇ ਦਰਬਾਰ ਵਿਚ ਹੈ ਨਹੀਂ, ਤੇ ਇਸ ਦੇ ਦਰਬਾਰ ਵਿਚ ਇਹੋ ਜਿਹੇ ਪਦਾਰਥ। ਪਰ ਕਈ ਰਾਜੇ ਇਹ ਸਭ ਕੁੱਝ ਵੇਖ ਕੇ ਖੁਸ਼ ਵੀ ਹੋਏ। ਲੇਕਿਨ ਜਿਹੜੀ ਰਾਇਪੁਰ ਦੀ ਰਾਣੀ ਅਨੰਦਪੁਰ ਸਾਹਿਬ ਗਈ ਸੀ, ਉਹਨੇ ਸਾਹਿਬ 'ਸ੍ਰੀ ਗੁਰੂ ਗੋਬਿੰਦ ਸਿੰਘ' ਸਾਹਿਬ ਤੋਂ ਇਲਾਵਾ ਹੋਰ ਕੋਈ ਵੀ ਚੀਜ਼ ਨਹੀਂ ਵੇਖੀ। ਔਰ ਜਿੰਨੇ ਦਿਨ ਰਾਇਪੁਰ ਦਾ ਰਾਜਾ 'ਸ੍ਰੀ ਅਨੰਦਪੁਰ ਸਾਹਿਬ' ਰਿਹਾ, ਉਸ ਦੀ ਰਾਣੀ ਉਤਨੇ ਹੀ ਦਿਨ ਸਤਿਸੰਗ ਕਰਦੀ ਰਹੀ। ਕੀਰਤਨ ਤੇ ਕਥਾ ਵੀ ਸੁਣਦੀ ਰਹੀ। ਗੁਰੂ ਕੇ ਸਿੱਖਾਂ ਕੋਲੋਂ ਬਾਣੀ ਵੀ ਚੇਤੇ ਕਰਦੀ ਰਹੀ। ਜਿਸ ਵੇਲੇ ਰਾਜਾ-ਰਾਣੀ ਆਪਣੇ-ਆਪਣੇ ਘਰ ਗਏ ਤਾਂ ਜਿਹੜੀ ਰਾਇਪੁਰ ਦੀ ਰਾਣੀ ਸੀ, ਉਹ ਜਿਸ ਵੇਲੇ ਘਰ ਪਹੁੰਚੀ, ਉਸ ਨੇ ਆਉਂਦਿਆਂ ਹੀ ਆਪਣਾ ਸੂਟ ਭੜਕਾਵਾਂ ਜਿਹਾ ਉਤਾਰ ਦਿੱਤਾ ਤੇ ਟਰੰਕ ਵਿਚ ਰੱਖ ਦਿੱਤਾ, ਕਿਉਂਕਿ ਉਸ ਨੇ ਗੁਰੂ ਦੇ ਦਰਬਾਰ ਵਿਚ ਬਹੁਤ ਹੀ ਸਾਦੇ ਲੋਕ ਵੇਖੇ ਸਨ। ਉਹਨਾਂ ਦੇ ਘਰ ਦੇ ਜੀਅ ਵੀ ਬੜੇ ਸਾਦੇ ਪਹਿਰਾਵੇ ਵਿਚ ਸਨ। ਔਰ ਜਿਹੜੀ ਚਟਪਟੀ ਜਿਹੀ ਖੁਰਾਕ ਸੀ, ਉਹ ਵੀ ਬੰਦ ਕਰ ਦਿਤੀ। ਹੁਕਮ ਦੇ ਦਿੱਤਾ ਖਾਣਾ ਬਣਾਉਣ ਵਾਲੇ ਨੂੰ ਕਿ ਮੇਰੇ ਲਈ ਬੜਾ ਸਾਧਾਰਣ ਜਿਹਾ ਭੋਜਨ ਆਵੇ। ਇਸ ਦੇ ਨਾਲ ਜਿਹੜੀਆਂ ਸਾਰਾ-ਸਾਰਾ ਦਿਨ ਗੱਲਾਂ ਹੁੰਦੀਆਂ ਸਨ, ਉਹ ਵੀ ਰਾਣੀ ਨੇ ਤਿਆਗ ਦਿੱਤੀਆਂ। ਜਿਹੜਾ ਸ਼ਬਦ ਕੰਠ ਕਰਕੇ ਆਈ ਸੀ, ਉਸ ਨੂੰ ਬਾਰ-ਬਾਰ ਪੜ੍ਹਦੀ ਰਹੀ। ਭਾਵ ਕਿ ਰਾਇਪੁਰ ਦੀ ਰਾਣੀ ਨੂੰ ਗੁਰੂ ਦੀ ਸੰਗਤ ਦਾ ਅਸਰ ਹੋ ਗਿਆ। ਪਰ ਰਾਇਪੁਰ ਦੇ ਰਾਜੇ ਨੇ ਇਸ ਦਾ ਉਲਟ ਅੰਦਾਜ਼ਾ ਲਗਾ ਲਿਆ ਕਿ ਅਸੀਂ ਪਹਾੜੀ ਗਏ ਸੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਮਿਲਣ ਤੇ ਉਥੇ ਬੜੀਆਂ ਚੰਗੀਆਂ-ਮੰਦੀਆਂ ਬੂਟੀਆਂ ਹੁੰਦੀਆਂ ਨੇ ਤੇ ਮੇਰੀ ਰਾਣੀ ਨੇ ਲਗਦਾ ਹੈ ਕਿ ਕੋਈ ਬੂਟੀ ਖਾ ਲਈ ਹੈ ਤੇ ਇਸ ਦਾ ਉਸ ਉਪਰ ਕੋਈ ਮਾੜਾ ਅਸਰ ਹੋ ਗਿਆ ਹੈ। ਭਾਵ ਕਿ ਮੇਰੀ ਰਾਣੀ ਸ਼ੁਦਾਇਣ ਹੋ ਗਈ ਹੈ। ਕਿਉਂਕਿ

ਕਿਸੇ ਨਾਲ ਬੋਲਦੀ ਇਹ ਨਹੀਂ, ਕਿਸੇ ਨਾਲ ਹੱਸਦੀ ਇਹ ਨਹੀਂ। ਔਰ ਨਾ ਹੀ ਇਹ ਚੰਗੇ ਕਪੜੇ ਪਾਉਂਦੀ ਹੈ ਤੇ ਇਸ ਨੇ ਚੰਗਾ ਭੋਜਨ ਖਾਣਾ ਵੀ ਛੱਡ ਦਿੱਤਾ ਹੈ। ਵੈਸੇ 'ਰੱਬ ਦੇ ਪਿਆਰਿਆਂ' ਨੂੰ ਲੋਕੀਂ ਪਾਗਲ ਹੀ ਆਖਦੇ ਹਨ। ਰੱਬ ਦੇ ਪਿਆਰਿਆਂ ਨੂੰ ਲੋਕੀਂ ਪੱਥਰ ਹੀ ਮਾਰਦੇ ਹਨ। ਭੁੱਲਾ ਹੋਇਆ ਸੰਸਾਰ ਨਹੀਂ ਮਾਫ ਕਰਦਾ ਇਹਨਾਂ ਨੂੰ। ਰਾਜੇ ਨੇ ਉਲਟਾ ਅਸਰ ਕਬੂਲ ਕੇ ਦਿਨ ਪੰਦਰਾਂ ਨਹੀਂ ਲਗਣ ਦਿੱਤੇ ਤੇ ਉਸ ਨੇ ਦੂਜਾ ਵਿਆਹ ਕਰਵਾ ਲਿਆ। ਉਸ ਨੇ ਇਕ ਹੋਰ ਨਵਾਂ ਮਹਿਲ ਵੀ ਬਣਵਾ ਲਿਆ। ਉਸ ਵਿਚ ਵੀ ਬੜੀ ਸੋਹਣੀ Decoration ਭਾਵ ਸਜਾਵਟ ਕਰਵਾਈ। ਵੱਡੇ-ਵੱਡੇ ਬਗੀਚੇ ਬਣਵਾਏ। ਸਾਰੇ ਪਾਸੇ ਚਹਿਲ-ਪਹਿਲ ਹੋ ਗਈ। ਇਸ ਨੇ ਨਾਲ ਜੋ ਪੁਰਾਣੇ ਮਹਿਲ ਵਿਚ ਆਲੀਸ਼ਾਨ ਚੀਜ਼ਾਂ ਸਨ, ਉਹ ਰਾਜੇ ਨੇ ਨਵੇਂ ਮਹਿਲ ਵਿਚ ਲੈ ਆਂਦੀਆਂ। ਵੈਸੇ ਲੋਕੀਂ 'ਕਬੀਰ' ਨੂੰ ਵੀ ਪਾਗਲ ਕਹਿੰਦੇ ਸਨ। ਭਾਵ ਕਿ ਲੋਕ ਕਹਿੰਦੇ ਸਨ ਕਿ ਕਬੀਰ ਪਾਗਲ ਹੋ ਗਿਆ ਹੈ। ਪਰ ਕਬੀਰ ਇਹ ਸੁਣ ਕੇ ਉੱਠ ਖੜਾ ਹੋਇਆ ਤੇ ਕਹਿਣ ਲੱਗਾ :



***"ਆਪਿ ਨ ਬਉਰਾ***
***ਰਾਮ ਕੀਓ ਬਉਰਾ ॥"***

*(ਪੰਨਾ ੮੫੫)*

ਮੇਰੇ ਸਤਿਗੁਰੂ ਨੇ ਮੇਰਾ ਭਰਮ ਸਾੜ ਸੁੱਟਿਆ ਤੇ ਇਸੇ ਕਾਰਨ ਮੈਂ ਉਸ ਭਰਮ ਦੇ ਹਨੇਰੇ ਵਿਚੋਂ ਬਾਹਰ ਨਿਕਲ ਆਇਆ ਹਾਂ।

ਰਾਗੁ ਗਉੜੀ ਗੁਆਰੇਰੀ ਸ੍ਰੀ ਕਬੀਰ ਦੇ "ਚਉਪਦੇ" ਵਿਚ ਲਿਖਿਆ ਹੈ ਕਿ ਉਹਨਾਂ ਦੇ ਘਰ ਨੂੰ ਅੱਗ ਲੱਗ ਗਈ। ਇੰਨੀਆਂ ਲੰਬੀਆਂ-ਲੰਬੀਆਂ ਅੱਗ ਦੀਆ ਲਾਟਾਂ ਨਿਕਲੀਆਂ ਤੇ ਕਬੀਰ ਇਹ ਸਭ ਕੁਝ ਵੇਖ ਕੇ ਖਿੜਖਿੜਾ ਕੇ ਹੱਸਿਆ। ਹੱਸ ਕੇ ਕਹਿਣ ਲੱਗਾ "ਮਹਾਰਾਜ ਆ ਗਏ ਹੋ, ਲੇਕਿਨ ਬੜੀ ਦੇਰ ਨਾਲ ਆਏ ਹੋ। ਤੁਹਾਨੂੰ ਵੇਖਦਿਆਂ ਤਾਂ ਮੁੱਦਤਾਂ ਹੋ ਗਈਆਂ ਨੇ। ਪਰ ਕੋਈ ਗੱਲ ਨਹੀਂ ਕਿਸੇ ਨਾ ਕਿਸੇ ਰੂਪ ਵਿਚ ਆਏ ਹੀ ਹੋ ਨਾ !" ਲੋਕੀਂ ਅੱਗ-ਅੱਗ ਆਖਣ, ਪਰ ਉਹ ਅੱਗ ਨੂੰ ਕਹੇ ਕਿ ਆ ਗਏ ਹੋ ਮਹਾਰਾਜ ! ਉਥੇ ਖੜੇ ਮੁੰਡੇ ਵੀ ਆਖਣ ਲੱਗੇ ਕਿ ਇਸ ਦੀ ਮਾਂ ਵੀ ਆਖਦੀ ਹੈ ਕਿ ਇਹ ਪਾਗਲ ਹੈ ਤੇ ਸੱਚੀ-ਮੁੱਚੀਂ ਪਾਗਲ ਹੀ ਲਗਦਾ ਹੈ, ਕਿਉਂਕਿ ਘਰ ਨੂੰ ਅੱਗ ਲੱਗ ਗਈ ਹੈ ਤੇ ਇਹ ਰੋਂਦਾ ਹੀ ਨਹੀਂ ਪਿਆ। ਉਹ ਮੁੰਡੇ ਉਛਾਲਾਂ ਮਾਰਦੀ ਅੱਗ ਵਿਚ ਵੜ

ਗਏ । ਜੋ ਕੁਝ ਉਹਨਾਂ ਦੇ ਹੱਥ ਲੱਗਾ, ਉਹ ਲੈ ਆਏ । ਔਰ ਕਹਿਣ ਲੱਗੇ ਕਿ ਇਹ ਬਨਾਰਸ ਹੈ ਕਬੀਰਾ......., ਧਿਆਨ ਕਰੀਂ, ਕੋਈ ਲੁਟੇਰਾ ਲੈ ਨਾ ਜਾਏ। ਅਸੀਂ ਇਕ ਵੇਰਾਂ ਫਿਰ ਅੱਗ ਵਿਚ ਜਾਂਦੇ ਹਾਂ । ਜੇ ਕੁਝ ਹੋਰ ਤੇਰੀ ਕਿਸਮਤ ਵਿਚ ਹੋਇਆ ਤਾਂ ਲੈ ਆਵਾਂਗੇ। ਉਹ ਮੁੰਡੇ ਫਿਰ ਬਲਦੀ ਅੱਗ ਵਿਚ ਗਏ। ਪਰ ਜੋ ਪਹਿਲਾ ਸਾਮਾਨ ਮੁੰਡਿਆਂ ਨੇ ਕਬੀਰ ਨੂੰ ਦਿੱਤਾ ਸੀ, ਉਸ ਨੇ ਉਹ ਫਿਰ ਤੋਂ ਅੱਗ ਵਿਚ ਸੁੱਟ ਦਿੱਤਾ । ਔਰ ਕਹਿਣ ਲੱਗਾ ਕਿ ਇਹ ਮੁੰਡੇ ਤਾਂ ਪਾਗਲ ਹੋ ਗਏ ਨੇ, ਪਰ ਮੈਂ ਤਾਂ ਤੇਰੀ ਖੁਸ਼ੀ ਨੂੰ ਲੈਣਾ ਹੈ, ਮੈਂ ਤਾਂ ਤੈਨੂੰ ਪ੍ਰਸੰਨ ਕਰਨਾ ਹੈ । ਔਰ ਅਗਰ ਤੂੰ ਜੁਲਾਹੇ ਦੀ ਕੁੱਲੀ ਸਾੜ ਕੇ ਖੁਸ਼ ਹੁੰਦਾ ਹੈਂ ਤਾਂ ਇਹ ਸੌਦਾ ਵੀ ਮਹਿੰਗਾ ਨਹੀਂ । ਉਹ ਮੁੰਡੇ ਫਿਰ ਕੁਝ ਸਾਮਾਨ ਲੈ ਕੇ ਆਏ ਤੇ ਕਹਿਣ ਲੱਗੇ, "ਕਬੀਰਾ, ਪਹਿਲਾ ਸਾਮਾਨ ਕਿੱਥੇ ਹੈ ?" ਤਾਂ ਕਬੀਰ ਕਹਿਣ ਲੱਗਾ ਕਿ ਰਾਮ ਕੋ ਦੇ ਦੀਆ । ਮੁੰਡੇ ਹੈਰਾਨ ਹੋ ਕੇ ਕਹਿਣ ਲੱਗੇ ਕਿ ਰਾਮ ਕਿੱਥੇ ਹੈ ? ਕਹਿਣ ਲੱਗੇ ਕਿ ਅੰਨ੍ਹੇ ਹੋ ਗਏ ਹੋ, ਲੱਭਦਾ ਕੁਝ ਨਹੀਂ ਜੇ । ਵੇਖੋ ਕਿੰਨਾ ਚਾਨਣ, ਕਿੰਨਾ ਪ੍ਰਕਾਸ਼, ਕਿਵੇਂ ਗੱਲਾਂ ਕਰਦਾ ਹੈ ਤੇ ਮੈਨੂੰ ਕਿਵੇਂ ਆਪਣੇ ਵੱਲ ਨੂੰ ਸੱਦਦਾ ਹੈ ! ਉਹ ਮੁੰਡੇ ਕਹਿਣ ਲੱਗੇ, ਓਹੋ....। ਮਾਂ ਸੱਚੀ ਹੈ ਤੇ ਇਹੋ ਹੀ ਪਾਗਲ ਹੈ । ਅੱਗ ਨੂੰ ਰਾਮ ਕਹਿੰਦਾ ਹੈ ਤੇ ਇਹ ਸੁਣ ਕੇ ਮੁੰਡੇ ਗੁੱਸੇ ਹੋ ਕੇ ਘਰ ਨੂੰ ਚਲੇ ਗਏ ।



ਕਬੀਰ ਕਹਿਣ ਲੱਗਾ ਕਿ ਸਾਧ ਕੀ ਸੇਵਾ ਕੀਤੀ ਹੈ ਤੇ ਸਾਧ ਕੀ ਸੇਵਾ ਵਿਅਰਥ ਨਹੀਂ ਜਾਂਦੀ । ਔਰ ਇਹ ਤਾਂ ਗੁੱਸੇ ਹੋ ਕੇ ਤੁਰ ਪਏ ਨੇ । ਕਬੀਰ ਨੇ ਮੁੰਡਿਆਂ ਨੂੰ ਫਿਰ ਤੋਂ ਅਵਾਜ਼ ਮਾਰੀ ਤੇ ਮੁੰਡੇ ਵਾਪਿਸ ਆ ਗਏ । ਉਸ ਨੇ ਮੁੰਡਿਆਂ ਨੂੰ ਬੈਠਾ ਦਿੱਤਾ ਤੇ ਆਪ ਖਲੋ ਗਿਆ ਤੇ ਅੱਗ ਵੱਲ ਧਿਆਨ ਕਰ ਲਿਆ । ਸੁਣਾਉਣਾ ਮੁੰਡਿਆਂ ਨੂੰ ਚਾਹੁੰਦਾ ਸੀ ਤੇ ਆਪਣੇ ਰੰਗ ਵਿਚ ਆ ਕੇ ਕਹਿਣ ਲੱਗਾ ;

***"ਆਪੇ ਪਾਵਕੁ ਆਪੇ ਪਵਨਾ ॥***

ਇਸ ਦੇ ਅਰਥ ਹਨ ਕਿ ਮੇਰਾ ਵਾਹਿਗੁਰੂ ਅੱਗ ਵੀ ਆਪ ਹੈ ਤੇ ਪਾਣੀ ਵੀ ਆਪ ਹੈ ।

***ਜਾਰੈ ਖਸਮੁ ਤਾ ਰਾਖੈ ਕਵਨਾ ॥੧॥***

*(ਪੰਨਾ ੩੨੯)*

ਭਾਵ ਕਿ ਜੇ ਮੇਰੇ ਖਸਮ ਦੀ ਮਰਜ਼ੀ ਹੈ ਕਿ ਜੁਲਾਹੇ ਦੀ ਕੁੱਲੀ ਸਾੜਨੀ

ਹੈ ਤਾਂ ਕੋਈ ਮਾਈ ਦਾ ਲਾਲ ਹੈ ਜਿਹੜਾ ਖਸਮ ਦਾ ਮੁਕਾਬਲਾ ਕਰੇ। ਇਹ ਮੁੰਡੇ ਭਾਵੇਂ ਤੇਰਾ ਮੁਕਾਬਲਾ ਕਰਨ, ਪਰ ਮੈਂ ਤੇਰੇ ਤੋਂ ਖੁਸ਼ ਹਾਂ।

**ਰਾਮ ਜਪਤ ਤਨੁ ਜਰਿ ਕੀ ਨ ਜਾਇ ॥**
**ਰਾਮ ਨਾਮ ਚਿਤੁ ਰਹਿਆ ਸਮਾਇ ॥੧॥ਰਹਾਉ॥**

ਕਬੀਰ ਜੀ ਕਹਿਣ ਲੱਗੇ, "ਮੁੰਡਿਓ ! ਮੇਰੇ ਚਿੱਤ ਵਿਚ ਰਾਮ ਦਾ ਨਾਮ ਵੱਸ ਗਿਆ। ਹੁਣ ਰਾਮ-ਰਾਮ ਕਹਿੰਦਿਆਂ ਕੱਖਾਂ ਦੀ ਕੁੱਲੀ ਤੇ ਗੱਲ ਹੀ ਕੋਈ ਨਹੀਂ ! ਭਾਵੇਂ ਮੇਰਾ ਤਨ ਹੀ ਕਿਉਂ ਨਾ ਸੜ ਜਾਏ "

**ਕਾ ਕੋ ਜਰੈ**

ਕੀ ਕੁੱਝ ਕਿਸੇ ਦਾ ਸੜਨਾ ਹੈ ?

**ਕਾਹਿ ਹੋਇ ਹਾਨਿ ॥**

ਔਰ ਪਤਾ ਨਹੀਂ ਕੀ ਕਿਸੇ ਦਾ ਨੁਕਸਾਨ ਹੋਣਾ ਹੈ ? ਬਲਕਿ ਮੇਰਾ ਵਾਹਿਗੁਰੂ ਤਾਂ ਬਾਜ਼ੀਗਰਾਂ ਵਾਂਗੂੰ ਤਮਾਸ਼ੇ ਕਰ ਰਿਹਾ ਹੈ। ਕਦੀ ਰਾਜਾ ਬਣ ਜਾਂਦਾ ਹੈ ਤੇ ਕਦੀ ਪਰਜਾ ਬਣ ਜਾਂਦਾ ਹੈ।

**ਨਟ ਵਟ ਖੇਲੈ ਸਾਰਿਗਪਾਨਿ ॥੨॥**
**ਕਹੁ ਕਬੀਰ ਅਖਰ ਦੁਇ ਭਾਖਿ ॥**



ਮੁੰਡੇ ਕਹਿਣ ਲੱਗੇ ਕਿ ਓਏ ਕਬੀਰਾ, ਤੂੰ ਰਾਮ-ਰਾਮ ਇਹ ਦੋ ਅੱਖਰ ਜਪਦਾ ਰਹਿ। ਯਕੀਨ ਨਾਲ ਜਪਦਾ ਰਹਿ, ਭਰੋਸੇ ਨਾਲ ਜਪਦਾ ਰਹੁ:

**ਹੋਇਗਾ ਖਸਮੁ ਤ ਲੇਇਗਾ ਰਾਖਿ ॥**

*(ਪੰਨਾ ੩੨੯)*

ਕਿੰਨੀ ਦ੍ਰਿੜ੍ਹਤਾ ਹੈ, ਕਿੰਨਾ ਵਿਸ਼ਵਾਸ ਹੈ, ਕਿੰਨਾ ਭਰੋਸਾ ਕੁੱਟ-ਕੁੱਟ ਕੇ ਇਸ ਦੇ ਅੰਦਰ ਭਰਿਆ ਹੋਇਆ ਹੈ। ਕਹਿੰਦਾ ਹੈ ਕਿ ਜੇਕਰ ਖਸਮ ਹੈ ਤਾਂ ਆਪੇ ਬਚਾ ਲਵੇਗਾ। ਇਸੇ ਤਰ੍ਹਾਂ 'ਰਾਇਪੁਰ' ਦੀ ਰਾਣੀ ਵੀ ਇਸੇ ਭਰੋਸੇ ਵਿਚ ਸੀ। ਪਰ ਰਾਜੇ ਨੇ ਆਪਣੇ ਸਾਰੇ ਪੁਰਾਣੇ ਮਹਿਲ ਉਜਾੜ ਦਿੱਤੇ। ਲੇਕਿਨ ਰਾਣੀ ਨੇ ਪੱਲਾ ਫੜ ਕੇ ਤੇ ਹੱਥ ਜੋੜ ਕੇ ਅਰਦਾਸ ਕੀਤੀ ਕਿ ਹੇ ਗੁਰੂ ਗੋਬਿੰਦ ਸਿੰਘ ਸਾਹਿਬ ! ਤੁਸੀਂ ਮੇਰੇ ਤੇ ਬੜੀ ਕਿਰਪਾ ਕੀਤੀ ਹੈ। ਮੈਨੂੰ ਇਕਾਂਤ ਵਾਸਤੇ ਜੰਗਲਾਂ ਵਿਚ ਜਾਣ ਦੀ ਲੋੜ ਹੀ ਨਹੀਂ ਪਈ, ਕਿਉਂਕਿ ਜੰਗਲਾਂ ਵਰਗੀ ਇਕਾਂਤ ਤਾਂ ਮੈਨੂੰ ਘਰ ਵਿਚ ਹੀ ਮਿਲ ਗਈ।

ਇਕ ਦਿਨ ਨਵੀਂ ਰਾਣੀ ਪੁਰਾਣੇ ਮਹਿਲਾਂ ਵਿਚ ਆ ਗਈ ਤੇ ਆਉਂਦਿਆਂ

ਸਾਰ ਹੀ ਗੱਲੀਂ ਪੈ ਗਈ ਤੇ ਕਹਿਣ ਲੱਗੀ, "ਭੈਣ ! ਤੂੰ ਤਾਂ ਦੇਵੀ ਹੈਂ। ਔਰ ਧੰਨ ਤੇਰੀ ਮਾਂ, ਜਿਸ ਨੇ ਤੈਨੂੰ ਜਨਮ ਦਿਤਾ। ਔਰ ਧੰਨ ਤੇਰਾ ਪਿਉ, ਜਿਸ ਨੇ ਕਮਾਈ ਕਰਕੇ ਤੈਨੂੰ ਪਾਲਿਆ ਤੇ ਪੋਸਿਆ। ਭੈਣ..., ਤੇਰੇ ਵਰਗੇ ਭਾਗ ਨਹੀਂ ਕਿਸੇ ਦੇ। ਤੇਰੇ ਵਰਗੇ ਨਸੀਬ ਨਹੀਂ ਕਿਸੇ ਦੇ। ਕਿਉਂਕਿ ਤੈਨੂੰ ਤਾਂ ਭੈਣ "ਗੁਰੂ ਗੋਬਿੰਦ ਸਿੰਘ ਜੀ" ਦੇ ਦਰਸ਼ਨ ਹੋ ਗਏ। ਔਰ ਤੂੰ ਤੇ "ਗੁਰੂ ਗ੍ਰੰਥ ਸਾਹਿਬ ਜੀ" ਦੀ ਬਾਣੀ ਵੀ ਯਾਦ ਕਰ ਲਈ। ਤੇਰੇ ਵਰਗਾ ਤਾਂ ਹੋਰ ਕੋਈ ਹੋ ਹੀ ਨਹੀਂ ਸਕਦਾ। ਕਿਉਂਕਿ ਹੱਸਣਾ ਤੂੰ ਛੱਡ ਦਿਤਾ, ਚੰਗੇ ਕਪੜੇ ਪਹਿਨਣੇ ਤੂੰ ਛੱਡ ਦਿੱਤੇ, ਗਹਿਣੇ ਪਾਉਣੇ ਵੀ ਤੂੰ ਛੱਡ ਦਿੱਤੇ। ਤੂੰ ਤੇ ਰੱਬ ਦਾ ਰੂਪ ਬਣ ਗਈ।" ਗੱਲ ਕਰਦਿਆਂ-ਕਰਦਿਆਂ ਇਥੇ ਖਤਮ ਹੋਈ ਕਿ ਕਹਿਣ ਲੱਗੀ ਰਾਣੀ ਨੂੰ ਕਿ ਤੇਰੇ ਕੋਲ ਤਾਂ ਨੌ-ਲੱਖਾ ਹਾਰ ਪਿਆ ਹੈ। ਹੁਣ ਤਾਂ ਉਹ ਹਾਰ ਤੇਰੇ ਵਾਸਤੇ ਪੱਥਰ ਸਮਾਨ ਹੈ। ਔਰ ਮੇਰੇ ਤਾਂ ਦਿਨ ਨੇ ਹੁਣ ਪਾਉਣ ਦੇ। ਇਸ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਅਸੀਂ ਮਨਮਤ ਦੇ ਪੁਜਾਰੀ ਬਣ ਗਏ ਹਾਂ, ਮਨਮਤ ਦੇ ਨਿਕਟਵਰਤੀ ਹੋ ਗਏ ਹਾਂ। ਗੁਰਮਤਿ ਦੇ ਲਾਗਿਓਂ ਕੋਸਾਂ ਦੂਰ ਚਲੇ ਜਾ ਰਹੇ ਹਾਂ। ਕਿਉਂਕਿ ਸਾਨੂੰ ਵਡੱਪਣ ਕੱਪੜਿਆਂ ਵਿਚ ਨਜ਼ਰ ਆਇਆ ਹੈ, ਸਾਨੂੰ ਵਡੱਪਣ ਗਹਿਣੇ ਵਿਚ ਨਜ਼ਰ ਆਇਆ ਤੇ ਸਾਨੂੰ ਵਡੱਪਣ ਪੈਸਿਆਂ ਵਿਚ ਨਜ਼ਰ ਆਇਆ। ਲੇਕਿਨ ਮੇਰਾ ਬਾਪੂ ਸੱਚਾ ਪਾਤਸ਼ਾਹ ਕਹਿੰਦਾ ਹੈ ;

***"ਨਾਮ ਧਨੁ ਜਿਸੁ ਜਨ ਕੈ ਪਾਲੈ.***
***ਸੋਈ ਪੂਰਾ ਸਾਹਾ ॥"***

*(ਪੰਨਾ ੬੮੦)*

ਗੱਲ ਨੌ-ਲੱਖਾ ਹਾਰ ਤੇ ਜਾ ਕੇ ਖਤਮ ਹੋਈ। ਔਰ ਰਾਣੀ ਕਹਿੰਦੀ ਕਿ ਇਹ ਹਾਰ ਤੂੰ ਹੀ ਪਹਿਨ ਲੈ। ਸ਼ਾਇਦ ਇਸ ਨਾਲ ਤੇਰੀ ਟੈਨਸ਼ਨ ਖਤਮ ਹੋ ਜਾਏ। ਅਸੀਂ ਲੋਕਾਂ ਨੇ ਤਾਂ ਇਸ ਵਿਚ ਹੀ ਵਡੱਪਣ ਸਮਝ ਲਿਆ ਹੈ। ਇਸੇ ਗੱਲ ਤੇ ਪੁਰਾਣੀ ਰਾਣੀ ਨਵੀਂ ਰਾਣੀ ਨੂੰ ਕਹਿਣ ਲੱਗੀ ਕਿ ਭੈਣੇ....! ਭਾਗ ਵਾਲੀ ਮੈਂ ਕਾਹਦੀ ? ਭਾਗ ਵਾਲੀ ਤੇ ਤੂੰ, ਜਿਸ ਤੇ ਮੇਰਾ ਮਾਲਿਕ ਰੀਝ ਪਿਆ। ਔਰ ਮੇਰੇ ਵਰਗੀ ਬਦਨਸੀਬ ਕੋਈ ਨਹੀਂ, ਜਿਸ ਨੂੰ ਮਾਲਿਕ ਨੇ ਮੂੰਹੋਂ ਲਾਹ ਦਿੱਤਾ। ਦਸਮ ਗ੍ਰੰਥ ਵਿਚ ਇਕ ਬਚਨ ਆਉਂਦਾ ਹੈ ਕਿ :-

***"ਨੌਕਰ ਕੋ ਅਰ ਨਾਰ ਕੋ ਇਹੈ,***
***ਬੜੀ ਸਜ਼ਾ।"***

ਇਸ ਦੇ ਅਰਥ ਹਨ ਕਿ ਨੌਕਰ ਨੂੰ ਡਾਂਗ ਨਾਲ ਨਾ ਮਾਰੀਏ ਤੇ ਜ਼ਨਾਨੀ ਨੂੰ ਵੀ ਕਦੀ 'ਡਾਂਗ' ਨਾਲ ਨਾ ਮਾਰੀਏ। ਇਨ੍ਹਾਂ ਵਾਸਤੇ ਵੱਡੀ ਸਜ਼ਾ ਹੋਰ ਹੈ।

***"ਤਿਨ ਕੋ ਮੂੜ ਨਾ ਮਾਰੀਏ***
***ਮਨ ਕੋ ਦੇਈਏ ਹਟਾ।"***

ਇਸ ਤੋ ਭਾਵ ਹੈ ਕਿ ਜਿਹੜੀ ਇਸਤਰੀ ਮਾਲਿਕ ਦੇ ਮਨੋਂ ਲਹਿ ਗਈ ਨਾ, ਉਹ ਜਿਊਂਦਿਆਂ ਹੀ ਸਮਝੋ ਮਰ ਗਈ। ਔਰ ਜਿਹੜਾ ਨੌਕਰ ਮਾਲਿਕ ਦੇ ਮਨੋਂ ਲਹਿ ਗਿਆ ਤਾਂ ਉਹ ਵੀ ਸਮਝੋ ਮਰ ਹੀ ਗਿਆ। ਇਸੇ ਤਰ੍ਹਾ ਭੈਣ, ਮੈਨੂੰ ਵੀ ਮਾਲਿਕ ਨੇ ਮਨੋਂ ਲਾਹ ਦਿੱਤਾ ਹੈ। ਮੈਂ ਜਿਊਂਦੀ ਕਾਹਦੀ ਹਾਂ, ਮੈਂ ਤੇ ਮਰ ਗਈ ਹਾਂ। ਜਿਊਂਦੀ ਤਾਂ ਤੂੰ ਜਿਸ ਤੇ ਮਾਲਿਕ ਪ੍ਰਸੰਨ ਹੋ ਗਏ। ਮੈਂ ਨੌ-ਲੱਖਾ ਹਾਰ ਕੀ ਕਰਨਾ ਹੈ, ਇਹ ਤੂੰ ਹੀ ਲੈ ਜਾ। ਪਰ ਮੇਰੀ ਤੇਰੇ ਅੱਗੇ ਇਕ ਬੇਨਤੀ ਹੈ ਕਿ ਮੇਰੇ ਸਾਂਈਂ ਨੂੰ ਕਹੀਂ, ਕਿਉਂਕਿ ਉਹ ਤੇਰੀ ਗੱਲ ਤਾਂ ਮੰਨ ਹੀ ਲੈਂਦਾ ਹੈ। ਉਸ ਨੂੰ ਕਹਿ ਦੇਈਂ ਕਿ ਪੁਰਾਣੀ ਰਾਣੀ ਕਹਿੰਦੀ ਸੀ ਕਿ ਮੇਰੇ ਮਰਨ ਤੋਂ ਪਹਿਲਾਂ-ਪਹਿਲਾਂ ਮੈਨੂੰ ਇਕ ਵਾਰੀ ਦਰਸ਼ਨ ਜ਼ਰੂਰ ਦੇ ਜਾਈਂ। ਉਸ ਨੂੰ ਆਖੀਂ ਕਿ ਮੈਂ ਕਹਿੰਦੀ ਸੀ ਕਿ ਤੂੰ ਮੇਰਾ ਸੁਹਾਗ ਹੈਂ। ਤੂੰ ਮੇਰੀ ਇੱਜ਼ਤ ਦਾ ਮਾਲਿਕ ਹੈਂ। ਤੂੰ ਮੇਰਾ ਪਤੀ-ਪਰਮੇਸ਼ਵਰ ਹੈਂ। ਇਸ ਲਈ ਮੇਰੇ ਜਿਊਂਦੇ-ਜਿਊਂਦੇ ਮੇਰੀਆਂ ਅੱਖਾਂ ਨੂੰ, ਭਾਵ ਮੇਰੀਆਂ ਅੱਖਾਂ ਦੇ ਕਟੋਰਿਆਂ ਨੂੰ ਆਪਣੇ ਦਰਸ਼ਨਾਂ ਦੇ ਨਾਲ ਭਰ ਜਾਣ ਦੇ। ਇਸ ਦੇ ਨਾਲ ਮੈ ਸੁਰਖਰੂ ਨਾਲ ਮਰ ਜਾਵਾਂਗੀ। ਮੈਂ ਖੁਸ਼ੀਂ-ਖੁਸ਼ੀਂ ਪ੍ਰਾਣ ਤਿਆਗ ਦੇਵਾਂਗੀ।

***"ਤਨ ਤੜਪੇ,***
***ਮਨ ਮਿਲਿਆਂ ਲੋੜਹਿ,***
***ਮੇਰੇ ਵੇਖ ਨੈਣਾਂ ਦੇ ਬਰਸਨ ਨੂੰ।***
***ਕਰ ਖਸਮਾਨਾ ਮੇਰੇ ਪ੍ਰੀਤਮ ਪਿਆਰੇ,***
***ਦੂਰ ਕਰੋ ਇਸ ਤਰਸਨ ਨੂੰ।"***

ਕਦੇ ਤਰਲੇ ਲਿਆ ਕਰੋ, ਕਦੇ ਮਿੰਨਤਾਂ ਲਿਆ ਕਰੋ, ਕਦੇ ਉਸ ਪਿਆਰੇ ਅੱਗੇ ਝੁਕ ਜਾਇਆ ਕਰੋ। ਭਾਵ ਕਿ ਆਪਣਾ ਆਪ ਭੁੱਲ ਜਾਇਆ ਕਰੋ। ਆਪਣਾ ਆਪ ਭੁੱਲ ਜਾਇਆ ਕਰੋ ਤੇ ਇਹ ਗੱਲ ਆਖਿਆ ਕਰੋ :

***"ਹੇ ਪ੍ਰੀਤਮ, ਜਾਂ ਤੂੰ ਜੋਤ ਜਗਾਵੇ,***
***ਭੇਜ ਭੇਜ ਕੇ ਨੂਰੀ ਕਿਰਨਾਂ।***

***ਪਾਪ ਅੰਧੇਰ ਮਿਟਾਵੈ,***
***ਵੇ ਪੂਰਨਮਾਸ਼ੀ ਵਾਲਿਆ ਚੰਨਾਂ......,***
***ਮੈਂ ਸਦਕੇ ਬਲ-ਬਲ ਜਾਵਾਂ ।***
***ਮਨ ਅੰਦਰ ਜੇ ਵੱਸ ਕੇ ਵੀਰਾ,***
***ਕਦੇ ਪੂਰਨ ਜੋਤ ਜਗਾਵਾਂ ।***

ਇਹ ਨਾਨਕੀ ਦਾ ਵਲਵਲਾ ਸੀ। ਉਹ ਕਹਿੰਦੀ ਸੀ ਕਿ ਹੇ ਮੇਰੇ ਪੂਰਨਮਾਸ਼ੀ ਦੇ ਵੀਰਾ, ਕਿਤੇ ਅੰਦਰ ਵੱਸ ਕੇ ਪੂਰਨ ਜੋਤ ਜਗਾ ਦੇ ।

ਇਸੇ ਤਰ੍ਹਾਂ ਪੁਰਾਣੀ ਰਾਣੀ ਨੇ ਨਵੀਂ ਰਾਣੀ ਨੂੰ ਹਾਰ ਦੇ ਦਿੱਤਾ ਤੇ ਕਿਹਾ ਕਿ ਉਹ ਮੈਨੂੰ ਇਕ ਵਾਰੀ ਆ ਕੇ ਮਿਲ ਜਾਵੇ । ਨਵੀਂ ਰਾਣੀ ਹਾਰ ਲੈ ਕੇ ਘਰ ਚਲੀ ਗਈ ਤੇ ਰਾਤ ਨੂੰ ਜਦੋਂ ਰਾਜਾ ਘਰ ਆਇਆ ਤੇ ਉਸ ਨਾਲ ਗੱਲਾਂ ਕਰਨ ਲੱਗ ਪਈ । ਕਹਿਣ ਲੱਗੀ ਕਿ ਮੈਂ ਗਈ ਸੀ ਤੇਰੇ ਪਹਿਲੇ ਸਹੇਲ ਦੇ ਘਰ । ਚੁੜੇਲ ਹੈ ਨਿਰੀ, ਡੈਣ ਹੈ ਨਿਰੀ । ਜਦੋਂ ਉਸ ਦੇ ਕੋਲ ਗਈ ਸੀ ਤਾਂ ਉਸਦੀ ਉਪਮਾ ਕਰਦੀ ਸੀ ਤੇ ਜਦੋਂ ਮਾਲਿਕ ਦੇ ਨਾਲ ਗੱਲਾਂ ਕਰਨ ਲੱਗੀ ਤੇ ਸੌਂਕਣ ਦੀ ਨਿੰਦਿਆ ਕਰਨ ਲੱਗ ਪਈ। ਕਹਿਣ ਲੱਗੀ ਕਿ ਚੁੜੇਲਾਂ ਵਰਗੇ ਹੱਥ ਨੇ ਉਸ ਦੇ ਤੇ ਡੈਣਾਂ ਵਰਗੀਆਂ ਉਂਗਲਾਂ ਨੇ, ਉਸ ਦੀਆਂ । ਮੋਟੀਆਂ ਅੱਖਾਂ ਨੇ, ਜਿਸ ਤਰ੍ਹਾਂ ਕਲੇਜਾ ਕੱਢ ਲੈਣਾ ਹੋਵੇ । ਮੈਂ ਜਿੰਨਾ ਚਿਰ ਉਸ ਦੇ ਕੋਲ ਰਹੀ ਹਾਂ, ਬੁੜ-ਬੁੜ ਕਰਦੀ ਹੀ ਰਹੀ ਹੈ। ਕਿਸੇ ਸਾਹਿਬ ਦੀ ਚੇਲੀ ਬਣ ਗਈ ਹੈ ਉਹ, ਪਤਾ ਨਹੀਂ ਕਿਹੜਾ ਮੰਤਰ ਜਪਦੀ ਹੈ ਉਹ ! ਉਸ ਨੇ ਲਗਦਾ ਹੈ ਸਾਡੀ ਰਿਆਸਤ ਹੀ ਸਾੜ ਦੇਣੀ ਹੈ । ਇੰਨੀ ਪਾਖੰਡਨ ਹੈ ਉਹ ! ਜਿਸ ਤਰ੍ਹਾਂ ਸੌਂਕਣ ਕੋਲ ਹਾਰ ਲੈਣ ਵਾਸਤੇ ਉਸਦੀ ਉਪਮਾ ਕੀਤੀ ਸੀ, ਉਸੇ ਤਰ੍ਹਾਂ ਮਾਲਿਕ ਦੇ ਅੱਗੇ ਉਸਦੀ ਨਿੰਦਿਆ ਕਰਨ ਲੱਗ ਪਈ। ਔਰ ਆਖਿਰ ਤੇ ਕਹਿਣ ਲੱਗੀ ਕਿ ਕੋਈ ਗੱਲ ਨਹੀਂ ਆਖਿਰ ਤੇਰੀ ਪਤਨੀ ਹੈ ਉਹ, ਤੇਰੀ ਪੱਗ ਹੈ ਉਹ। ਤੂੰ ਵਿਆਹ ਕੇ ਲਿਆਂਦਾ ਹੈ ਉਸ ਨੂੰ । ਕਦੇ ਜਾਈਂ ਉਸ ਦੇ ਕੋਲ ਤੇ ਜਾ ਕੇ ਉਸ ਨੂੰ ਦਰਸ਼ਨ ਦੇ ਆਵੀਂ ਆਪਣੇ। ਰਾਜਾ ਇਹ ਗੱਲ ਸੁਣ ਕੇ ਬੜਾ ਹੈਰਾਨ ਹੋਇਆ ਕਿ ਬਾਹਰੋਂ ਨਿੰਦਿਆ ਕੀਤੀ ਹੈ ਉਸਦੀ ਤੇ ਅੰਦਰੋਂ ਸਿਫਾਰਿਸ਼ ਕਰ ਰਹੀ ਹੈ ਉਸਦੀ। ਦਾਲ ਵਿਚ ਕੁਝ ਕਾਲਾ-ਕਾਲਾ ਹੈ । ਰਾਜੇ ਨੇ ਰਾਣੀ ਨੂੰ ਤੇ ਨਾਂਹ ਕਰ ਦਿੱਤੀ ਕਿ ਮੈਂ ਨਹੀਂ ਜਾਣਾ, ਕਿਉਂਕਿ ਤੂੰ ਕਹਿੰਦੀ ਹੈਂ ਕਿ ਉਹ ਕੋਈ ਮੰਤਰ ਜਪਦੀ ਹੈ ਤੇ ਮੈ ਉਥੇ ਜਾਵਾਂ ਤੇ ਉਹ ਮੇਰੇ ਤੇ ਹੀ ਉਲਟਾ

ਮੰਤਰ ਫੂਕ ਦੇਵੇ। ਇਸ ਨਾਲ ਮੇਰਾ ਸਤਿਆਨਾਸ ਹੋ ਜਾਵੇ। ਮੈਂ ਤੇ ਨਹੀਂ ਜਾਣਾ ਉਸ ਕੋਲ। ਲੇਕਿਨ ਰਾਜੇ ਨੇ ਅੰਦਰੋਂ ਖਿਆਲ ਬਣਾ ਲਿਆ ਕਿ ਜਾਣਾ ਜ਼ਰੂਰ ਹੈ ਤੇ ਪੰਦਰਾਂ ਕੁ ਦਿਨਾਂ ਬਾਅਦ ਉਸ ਨੇ ਪੁਰਾਣੀ ਰਾਣੀ ਨੂੰ ਸੁਨੇਹਾ ਭੇਜਿਆ ਕਿ ਮੈਂ ਤੇਰੇ ਦਰਸ਼ਨਾਂ ਨੂੰ ਆਉਣਾ ਹੈ। ਜਿਸ ਵੇਲੇ ਪੁਰਾਣੀ ਰਾਣੀ ਨੂੰ ਪਤਾ ਲੱਗਾ ਕਿ ਪਤੀਦੇਵ ਆ ਰਹੇ ਨੇ, ਉਸ ਨੇ ਸਾਫ-ਸਫਾਈ ਕਰਨੀ ਸ਼ੁਰੂ ਕਰ ਦਿੱਤੀ। ਤਖਤਪੋਸ਼ ਉਤੇ ਗਲੀਚਾ ਵਿਛਾ ਦਿੱਤਾ ਤੇ ਜਿਹੜੀਆਂ ਪੁਰਾਣੀਆਂ ਦਾਸੀਆਂ ਤੇ ਗੋਲੀਆਂ ਸੀ, ਉਹਨਾਂ ਨੂੰ ਵੀ ਉਸ ਨੇ ਨਾਲ ਲੈ ਲਿਆ। ਔਰ ਆਪਣੇ ਗਲ ਵਿਚ ਉਸ ਨੇ ਢੋਲਕੀ ਪਾ ਲਈ ਕਿ ਮੇਰਾ ਰਾਜਾ ਆ ਰਿਹਾ ਹੈ। ਆਪਣੇ ਮਾਲਿਕ ਨੂੰ ਉਹ ਆਪ ਲੈਣ ਗਈ ਤੇ ਆਪਣੇ ਰੰਗ ਵਿਚ ਰੰਗੀ ਹੋਈ, ਪਤੀਬਰਤਾ ਧਰਮ ਨਿਭਾਉਂਦੀ ਹੋਈ ਕਹਿਣ ਲੱਗੀ ;

***"ਮਨਿ ਚਾਉ ਭਇਆ***
***ਪ੍ਰਭੁ ਆਗਮੁ ਸੁਣਿਆ ॥***
***ਹਰਿ ਮੰਗਲੁ ਗਾਉ ਸਖੀ ਗ੍ਰਿਹੁ***
***ਮੰਦਰੁ ਬਣਿਆ ॥***
***ਹਰਿ ਗਾਉ ਮੰਗਲੁ ਨਿਤ ਸਖੀਏ***
***ਸੋਗੁ ਦੂਖੁ ਨ ਵਿਆਪਏ ॥***

*(ਪੰਨਾ ੯੨੧)*



ਰਾਣੀ ਨੇ ਬਾਣੀ ਪੜ੍ਹ-ਪੜ੍ਹ ਕੇ ਰਾਜੇ ਦੇ ਕਲੇਜੇ ਵਿਚ ਠੰਡ ਪਾ ਦਿੱਤੀ। ਪਤੀ ਆਇਆ ਤੇ ਤਖਤ ਉਤੇ ਬੈਠ ਗਿਆ। ਫਿਰ ਰਾਣੀ ਨੇ ਹੱਥ ਜੋੜ ਕੇ ਮਿੰਨਤ ਕੀਤੀ, "ਰਾਜਾ ! ਮੇਰਾ ਜੀਅ ਕਰਦਾ ਹੈ ਕਿ ਤੈਨੂੰ ਇਕ ਹੋਰ "ਗੁਰੂ ਕਾ ਸ਼ਬਦ" ਸੁਣਾਵਾਂ। ਪਰ ਜੇ ਮੈਂ ਤੇਰੇ ਸਾਹਮਣੇ ਭੁੰਜੇ ਬੈਠ ਕੇ ਸ਼ਬਦ ਸੁਣਾਇਆ ਤੇ ਤੁਸੀਂ ਤਖਤਪੋਸ਼ ਉੱਤੇ ਬੈਠੇ ਹੋਏ ਹੋ। ਇਸ ਤਰ੍ਹਾਂ ਕਰਨ ਨਾਲ ਮੇਰੇ ਗੁਰੂ ਦਾ ਨਿਰਾਦਰ ਹੋ ਜਾਵੇਗਾ। ਜੇ ਤੂੰ ਆਗਿਆ ਦੇਵੇਂ ਤਾਂ ਮੈਂ ਤੇਰੇ ਖੱਬੇ ਪਾਸੇ ਬੈਠ ਜਾਵਾਂ ਤੈਨੂੰ ਸ਼ਬਦ ਸੁਣਾਉਣ ਲਈ। ਔਰ ਇਸ ਤਰ੍ਹਾਂ ਨਾਲ ਮੈਨੂੰ ਉਹ ਭਾਗਾਂ ਵਾਲੀ ਘੜੀ ਵੀ ਯਾਦ ਆ ਜਾਵੇਗੀ, ਜਦੋਂ ਮੇਰੇ ਮਾਂ-ਬਾਪ ਨੇ ਮੈਨੂੰ ਤੁਹਾਡੇ ਨਾਲ ਖੱਬੇ ਪਾਸੇ ਬੈਠਾਇਆ ਸੀ। ਔਰ ਰਾਣੀ ਇਹ ਵੀ ਕਹਿਣ ਲੱਗੀ ਕਿ ਤੂੰ ਮੈਨੂੰ ਵਿਸਾਰ ਦਿੱਤਾ। ਤੂੰ ਮੈਨੂੰ ਭੁਲਾ ਦਿੱਤਾ ਹੈ। ਮੈਂ ਤੇਰੇ ਤੋਂ ਬਿਨਾਂ ਰੁੜ੍ਹ ਗਈ। ਫਿਰ ਰਾਜੇ ਨੇ ਆਗਿਆ ਦਿੱਤੀ ਤੇ ਰਾਣੀ ਨੇ ਸ਼ਬਦ ਸੁਣਾਇਆ।

ਜਿਉਂ ਬਾਣੀ ਵਿਚ ਮਸਤ ਹੋਇਆ ਰਾਜਾ ਕਿ ਪੰਦਰਾਂ ਦਿਨ ਬੀਤ ਗਏ ਉਸਨੂੰ ਇਥੇ ਰਹਿੰਦਿਆਂ ਤੇ ਉਹ ਨਵੇਂ ਮਹਿਲਾਂ ਵਿਚ ਗਿਆ ਹੀ ਨਹੀਂ। ਨਵੀਂ ਰਾਣੀ ਹੈਰਾਨ ਹੋ ਗਈ ਕਿ ਜਦੋਂ ਦਾ ਪੁਰਾਣੇ ਮਹਿਲਾਂ ਵਿਚ ਗਿਆ ਹੈ, ਉਦੋਂ ਦਾ ਵਾਪਿਸ ਆਇਆ ਹੀ ਨਹੀਂ। ਅਗਲੇ ਹੀ ਦਿਨ ਨਵੀਂ ਰਾਣੀ ਪੁਰਾਣੇ ਮਹਿਲਾਂ ਵਿਚ ਆ ਗਈ ਤੇ ਆ ਕੇ ਕਹਿਣ ਲੱਗੀ, "ਮਹਾਰਾਜ, ਇੱਥੇ ਹੀ ਜੀਅ ਲੱਗ ਗਿਆ। ਤੁਹਾਨੂੰ ਤਾਂ ਨਵੇਂ ਮਹਿਲ ਹੀ ਭੁੱਲ ਗਏ ਨੇ।" ਰਾਜਾ ਕਹਿਣ ਲੱਗਾ ਰਾਣੀ ਨੂੰ ਕੀ ਗੱਲ ਤੁਹਾਨੂੰ ਪਤਾ ਨਹੀਂ ! ਤੁਸੀਂ ਆਪਣੇ ਵਣਜ ਵਪਾਰ ਨੂੰ ਸਮਝੇ ਨਹੀਂ। ਤਾਂ ਨਵੀਂ ਰਾਣੀ ਕਹਿਣ ਲੱਗੀ ਮਹਾਰਾਜ ਜੀ, ਕਿਹੜਾ ਵਣਜ ? ਰਾਜਾ ਕਹਿਣ ਲੱਗਾ ਕਿ ਨੌ-ਲੱਖਾ ਹਾਰ ਤੂੰ ਲੈ ਗਈ ਹੈਂ ਜੋ ਕਿ ਤੈਨੂੰ ਬਹੁਤ ਪਿਆਰਾ ਲੱਗਾ ਤੇ ਪੁਰਾਣੇ ਮਹਿਲਾਂ ਵਿਚ ਤੂੰ ਪੁਰਾਣੀ ਰਾਣੀ ਨੂੰ ਉਹ ਨੌ-ਲੱਖਾ ਹਾਰ ਦੇ ਬਦਲੇ ਤੂੰ ਮੈਨੂੰ ਇਥੇ ਵੇਚ ਗਈ ਹੈਂ। ਇਸ ਨੂੰ ਮੈਂ ਚੰਗਾ ਲੱਗਾ ਤੇ ਤੈਨੂੰ ਉਹ ਹਾਰ ਚੰਗਾਂ ਲੱਗਾ। ਜਿਹੜੀ ਚੀਜ਼ ਤੈਨੂੰ ਚੰਗੀ ਲੱਗੀ ਉਹ ਤੇਰੇ ਕੋਲ ਔਰ ਜਿਹੜੀ ਚੀਜ਼ ਇਸ ਨੂੰ ਚੰਗੀ ਲੱਗੀ ਉਹ ਇਸ ਦੇ ਕੋਲ। ਇਸ ਲਈ ਮੈਂ ਮਨ ਦੇ ਨਾਲ ਫੈਸਲਾ ਕਰ ਲਿਆ ਹੈ ਕਿ ਜਿੰਨੇ ਜ਼ਿੰਦਗੀ ਦੇ ਦਿਨ ਹੁਣ ਬਾਕੀ ਰਹਿੰਦੇ ਨੇ, ਉਹ ਇਸ ਰਾਣੀ ਦੇ ਕੋਲ ਗੁਰਬਾਣੀ ਸੁਣ ਕੇ ਗੁਜ਼ਾਰਨੇ ਨੇ। ਮੈਂ ਹੁਣ ਆਪਣੇ ਪ੍ਰਾਣ ਇਥੇ ਹੀ ਤਿਆਗਣੇ ਨੇ, ਕਿਉਂਕਿ ਹੁਣ ਮੈਨੂੰ ਉਹ ਨਵੇਂ ਮਹਿਲ ਚੰਗੇ ਨਹੀਂ ਲੱਗਦੇ।

ਹਜ਼ੂਰ ਦੇ ਬਵੰਜਾ ਕਵੀਆਂ ਵਿਚੋਂ ਇਕ ਕਵੀ ਹੋਏ ਨੇ "ਭਾਈ ਚੂੜ ਜੀ"। ਉਹਨਾਂ ਲਿਖਿਆ ਕਿ ਜਿਸ ਵੇਲੇ ਨਵੀਂ ਰਾਣੀ ਨੇ ਹਾਰ ਦੇ ਬਾਰੇ ਸੁਣਿਆ ਤਾਂ ਅੰਦਰੋਂ ਇਕ ਹੌਕਾ ਜਿਹਾ ਨਿਕਾਲਿਆ ;

***"ਸ਼ਾਲਾ ! ਹਾਰ ਟੁੱਟੇ ਅੱਗ ਵਿਚ,***
***ਟੈਂਡੇ ਥੀਵਣ ਲਾਲ ਅਜਾਇਣ ॥"***

ਇਹ ਗੱਲ ਨਵੀਂ ਰਾਣੀ ਹਾਰ ਨੂੰ ਆਖ ਰਹੀ ਹੈ ਕਿ ਵੇ ਹਾਰਾ ! ਮੇਰਾ ਵਾਹਿਗੁਰੂ ਕਰੇ ਕਿ ਤੂੰ ਅੱਗ ਵਿਚ ਟੁੱਟ ਜਾਏਂ। ਤੇਰੇ ਮੋਤੀ ਬਿਖਰ ਜਾਣ। ਤੇਰੇ ਹੀਰੇ ਕਿਤੇ ਟੁੱਟ-ਭੱਜ ਜਾਣ। ਜੇ ਮੈਨੂੰ ਪਤਾ ਹੁੰਦਾ ਕਿ ਮੈਨੂੰ ਭਾਵ ਕਿ ਕਿਸਮਤ ਦੀ ਮਾਰੀ ਹੋਈ ਨੂੰ ਹਾਰ ਨੇ ਹੋਰ ਹਾਰ ਦੇ ਦੇਣੀ ਹੈ ਤਾਂ ਮੈਂ ਭੁੱਲ ਕੇ ਵੀ ਇਸ ਹਾਰ ਨੂੰ ਹੱਥ ਨਾ ਲਾਉਂਦੀ। ਲੋਕੋ ! ਮੇਰਾ ਹੰਕਾਰ ਵੱਧ ਗਿਆ, ਮੇਰਾ ਤਕੱਬਰ ਵੱਧ ਗਿਆ। ਮੈਂ ਲੁੱਟੀ ਗਈ ਤੇ ਮੈਨੂੰ ਇਸ ਹਾਰ ਨੇ ਬਰਬਾਦ ਕਰ

ਦਿੱਤਾ। ਔਰ ਜਿਹੜੀ ਪੁਰਾਣੀ ਰਾਣੀ ਸੀ, ਉਹ ਸਦਕੇ-ਸਦਕੇ ਹੋਵੇ ਤੇ ਨਵੀਂ ਰਾਣੀ ਨੂੰ ਕਹਿਣ ਲੱਗੀ ਕਿ ਹੋਰ ਕੁਝ ਵੀ ਜੋ ਮੇਰੇ ਘਰ ਵਿਚ ਹੈ, ਉਹ ਸਭ ਕੁੱਝ ਤੂੰ ਲੈ ਜਾ। ਮੈਨੂੰ ਤਾਂ ਸਿਰਫ ਆਪਣੇ ਸੁਹਾਗ ਦੇ ਚਰਨ ਚਾਹੀਦੇ ਨੇ, ਜਿਸ ਨੂੰ ਮੈਂ ਪਰਸਾਂ ਤੇ ਮੇਰਾ ਜਨਮ ਪਵਿੱਤਰ ਹੋ ਜਾਵੇ। ਇਕ ਦਿਨ ਦਾ ਸੁਣਿਆ ਹੋਇਆ ਕੀਰਤਨ, ਇਕ ਦਿਨ ਦੀ ਸੁਣੀ ਹੋਈ ਕਥਾ ਤੇ ਇਕ ਦਿਨ ਦਾ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਣਿਆ ਹੋਇਆ ਅੰਮ੍ਰਿਤਮਈ ਸ਼ਬਦ, ਇਸ ਪੁਰਾਣੀ ਰਾਣੀ ਨੂੰ ਨਾਮ ਦੇ ਰੰਗ ਵਿਚ ਰੰਗ ਗਿਆ।

***"ਹਰਿ ਨਾਮੁ ਸੁਣਿ ਮੰਨੇ***
***ਹਰਿ ਨਾਮਿ ਸਮਾਇ ॥"***

*(ਪੰਨਾ ੩੧੩)*

ਉਪਦੇਸ਼ ਦਿੰਦਿਆਂ ਸਾਨੂੰ ਇਹ ਗੱਲ ਕਹੀ ਗਈ ਹੈ ਕਿ ਐ ਜੀਵ ! ਤੂੰ ਸੰਗਤ ਕਰਨੀ ਹੈ। ਔਰ ਸੰਗਤ ਦਾ ਅਸਰ ਇਕੱਲੇ ਮਨੁੱਖ ਤੇ ਨਹੀਂ ਹੁੰਦਾ, ਬਲਕਿ ਮਿੱਟੀ ਤੱਕ ਤੇ ਵੀ ਹੁੰਦਾ ਹੈ। ਤੁਸੀਂ ਗੁਲਾਬ ਦੇ ਬੂਟੇ ਦੀਆਂ ਜੜ੍ਹਾਂ ਵਿਚੋਂ ਲਈ ਹੋਈ ਮਿੱਟੀ ਵੀ ਅਗਰ ਸੁੰਘਦੇ ਹੋ ਤਾਂ ਤੁਹਾਨੂੰ ਉਸ ਵਿਚੋਂ ਵੀ ਗੁਲਾਬ ਦੀ ਖੁਸ਼ਬੋ ਆਵੇਗੀ। ਕਿਉਂਕਿ ਮਿੱਟੀ ਨੇ ਗੁਲਾਬ ਦੇ ਪੌਦੇ ਦੀ ਸੰਗਤ ਕੀਤੀ ਤਾਂ ਉਹ ਵੀ ਮਹਿਕ ਵਾਲੀ ਹੋ ਗਈ। ਪਰ ਤੁਸੀਂ ਕਦੇ ਸੋਚਿਆ ਹੈ ਕਿ ਮਿੱਟੀ ਕਿੰਨੀ ਜ਼ਿਆਦਾ ਸੰਗਤ ਦੇ ਅਸਰ ਨੂੰ ਕਬੂਲਦੀ ਹੈ। ਅਗਰ ਇਹ ਉੱਡ ਕੇ ਕਿਸੇ ਸਤਿਪੁਰਸ਼ ਦੇ ਚਰਨਾਂ ਵਿਚ ਪੈ ਜਾਵੇ ਤਾਂ ਲੋਕ ਉਸੇ ਹੀ ਮਿੱਟੀ ਨੂੰ ਲੈ ਕੇ ਆਪਣੇ ਮਸਤਕ ਤੇ ਲਗਾਉਂਦੇ ਨੇ। ਔਰ ਸਾਧੂ ਦੇ ਸਰੀਰ ਨਾਲ ਲੱਗ ਕੇ ਵੀ ਮਿੱਟੀ ਨੇ ਨਾਮ ਦਾ ਅਸਰ ਗ੍ਰਹਿਣ ਕੀਤਾ ਹੈ। ਅਰਥਾਤ ਕਿ ਸਰੀਰ ਦੀ ਸੰਗਤ ਕੀਤੀ, ਚਰਨਾਂ ਦੀ ਸੰਗਤ ਕੀਤੀ।

***"ਸਾਧ ਕੀ ਧੂਰਿ ਕਰਹੁ ਇਸਨਾਨੁ ॥***
***ਸਾਧ ਊਪਰਿ ਜਾਈਐ ਕੁਰਬਾਨੁ ॥"***

*(ਪੰਨਾ ੨੮੩)*

ਕਿਉਂਕਿ ਸਾਧੂ ਦੇ ਚਰਨਾਂ ਨਾਲ ਜੋ "ਮਿੱਟੀ" ਲੱਗੀ ਹੈ, ਉਸ ਨੇ ਨਾਮ ਦਾ ਅਸਰ ਕਬੂਲ ਕੀਤਾ ਹੈ। ਇਸੇ ਕਰਕੇ ਉਹ ਮਿੱਟੀ ਪੂਜਣਯੋਗ ਹੋ ਗਈ। ਇਸ ਦੇ ਨਾਲ-ਨਾਲ "ਪਾਣੀ" ਵੀ ਸੰਗਤ ਦਾ ਅਸਰ ਗ੍ਰਹਿਣ ਕਰਦਾ ਹੈ। ਆਮ ਪਾਣੀ ਨੂੰ ਤੁਸੀਂ ਪਾਣੀ ਜਾਂ ਜਲ ਕਹਿੰਦੇ ਹੋ। ਅਗਰ ਤੁਸੀਂ ਗੰਗਾ ਤੇ

ਚਲੇ ਜਾਉ ਤਾਂ ਉਸ ਜਲ ਨੂੰ ਤੁਸੀਂ ਜਲ ਨਹੀਂ ਕਹਿੰਦੇ ਬਲਕਿ ਅੰਮ੍ਰਿਤ ਕਹਿੰਦੇ ਹੋ। ਪਾਣੀ ਨੇ ਵੀ ਬਾਣੀ ਦਾ ਅਸਰ ਕਬੂਲਿਆ ਤੇ ਇਸ ਨੇ ਅੰਮ੍ਰਿਤ ਦਾ ਰੂਪ ਧਾਰਨ ਕਰ ਲਿਆ।

"ਧਾਤਾਂ" ਵੀ ਸੰਗਤ ਦਾ ਅਸਰ ਕਬੂਲਦੀਆਂ ਹਨ। ਜੇਕਰ ਪਾਰਸ ਨੂੰ ਵੀ ਲੋਹੇ ਦੀ ਸੰਗਤ ਹੋ ਜਾਏ ਤਾਂ ਉਹ ਸੋਨੇ ਦਾ ਰੂਪ ਧਾਰਨ ਕਰਦੀ ਹੈ।

"ਪਸ਼ੂ" ਵੀ ਸੰਗਤ ਦਾ ਅਸਰ ਕਬੂਲਦੇ ਨੇ। ਅਗਰ ਮਨੁੱਖ ਦੀ ਸੰਗਤ ਪਸ਼ੂਆਂ ਨੂੰ ਹੋ ਜਾਏ ਤਾਂ ਮਨੁੱਖ ਪਸ਼ੂਆਂ ਨੂੰ ਕਈ ਕੁੱਝ ਸਿਖਾ ਤੇ ਪੜ੍ਹਾ ਦਿੰਦਾ ਹੈ।

"ਪੰਛੀ" ਵੀ ਸੰਗਤ ਦਾ ਅਸਰ ਕਬੂਲ ਕਰਦੇ ਨੇ। ਮਨੁੱਖ ਦੀ ਸੰਗਤ ਵਿਚ ਆ ਕੇ ਤੋਤਾ ਵੀ 'ਰਾਮ-ਰਾਮ' ਕਹਿਣ ਲੱਗ ਪਏਗਾ।

"ਬਨਸਪਤੀ" ਵੀ ਸੰਗਤ ਦਾ ਅਸਰ ਕਬੂਲਦੀ ਹੈ। ਚੰਦਨ ਦਾ ਇਕ ਦਰੱਖਤ ਸਮੁੱਚੇ ਜੰਗਲ ਵਿਚ ਹੈ। ਔਰ ਉਸ ਦਰੱਖਤ ਦੇ ਨਾਲ ਜਿਤਨੀ ਵੀ ਆਲੇ-ਦੁਆਲੇ ਦੀ ਬਨਸਪਤੀ ਹੈ, ਉਸ ਵਿੱਚੋਂ ਵੀ ਚੰਦਨ ਦੀ ਮਹਿਕ ਆਵੇਗੀ। ਕਿਉਂਕਿ ਬਨਸਪਤੀ ਨੇ ਵੀ ਚੰਦਨ ਦਾ ਅਸਰ ਕਬੂਲਿਆ ਹੈ।



ਇਥੋਂ ਤੱਕ ਕਿ "ਪੱਥਰ" ਵੀ ਸੰਗਤ ਦਾ ਅਸਰ ਕਬੂਲਦੇ ਨੇ। ਜਦੋਂ ਕੋਈ (classical) ਸੰਗੀਤ ਗਾਉਣ ਵਾਲੇ ਲੋਕ ਵੀ ਗਾਉਂਦੇ ਨੇ ਤਾਂ ਪੱਥਰ ਵੀ ਮੋਮ ਬਣ ਜਾਂਦੇ ਨੇ। ਪਰ ਮੈਂ ਕਈ ਵਾਰੀ ਇਹ ਸੋਚ ਕੇ ਹੈਰਾਨ ਰਹਿ ਜਾਂਦਾ ਹਾਂ ਕਿ ਮਿੱਟੀ ਸੰਗਤ ਦਾ ਅਸਰ ਕਬੂਲਦੀ ਹੈ, ਧਾਤਾਂ ਸੰਗਤ ਦਾ ਅਸਰ ਕਬੂਲ ਕਰਦੀਆਂ ਨੇ, ਬਨਸਪਤੀ, ਪੰਛੀ, ਦਰੱਖਤ ਵੀ ਕਰਦੇ ਨੇ, ਪਰ ਮਨੁੱਖ ਸੰਗਤ ਦਾ ਅਸਰ ਕਿਉਂ ਨਹੀਂ ਕਬੂਲ ਕਰਦਾ ? ਕਦੇ ਆਪਣੇ ਅੰਦਰ ਸੋਚ ਕੇ ਵੇਖਣਾ ਕਿ ਗੁਰੂ ਕੀ ਸੰਗਤ ਕਰਦਿਆਂ ਕਿਤਨੀ ਦੇਰ ਹੋ ਗਈ ਹੈ ? ਇਸ ਦਾ ਸਾਡੇ ਤੇ ਕੀ ਅਸਰ ਹੋਇਆ ਹੈ ? ਕੀ ਜੀਵਨ ਨੇ ਗੁਰੂ ਕੀ ਸੰਗਤ ਦਾ ਅਸਰ ਕਬੂਲਿਆ ! ਜੇ ਨਹੀਂ ਕਬੂਲਿਆ ਤਾਂ ਪਿਆਰਿਓ ਇਹ ਗੱਲ ਯਾਦ ਰੱਖਣਾ ਕਿ ਜੇ ਪਾਰਸ ਮੌਜੂਦ ਹੈ, ਲੋਹਾ ਮੌਜੂਦ ਹੈ ਤਾਂ ਪਾਰਸ ਉਤਨੀ ਦੇਰ ਤੱਕ ਲੋਹੇ ਨੂੰ ਸੋਨਾ ਨਹੀਂ ਬਣਾ ਸਕਦਾ, ਜਿਤਨੀ ਦੇਰ ਤੱਕ ਲੋਹਾ ਪਾਰਸ ਨਾਲ ਸਪਰਸ਼ ਨਾ ਕਰੇ।

ਸੋ ਗੁਰੂ ਕੇ ਪਿਆਰਿਓ, ਇਸ ਉਦਾਹਰਣ ਤੋਂ ਇਹ ਗੁਣ ਪ੍ਰਾਪਤ ਹੁੰਦਾ ਹੈ ਕਿ ਜਿਤਨੀ ਦੇਰ ਤੱਕ ਸਿੱਖ ਸੰਗਤ ਵਿਚ ਨਹੀਂ ਆਵੇਗਾ, ਸੰਗਤ ਵਿਚ

ਆ ਕੇ ਕਥਾ-ਕੀਰਤਨ ਨਹੀਂ ਸੁਣੇਗਾ ਜਾਂ ਪੜ੍ਹੇਗਾ ਉਤਨੀ ਦੇਰ ਤੱਕ ਉਸਨੂੰ ਗੁਰੂ ਕੀ ਪ੍ਰਾਪਤੀ ਨਹੀਂ ਹੋ ਸਕਦੀ। ਭਾਵ ਕਿ ਗੁਰੂ ਨੂੰ ਪ੍ਰਾਪਤ ਕਰਨ ਵਾਸਤੇ ਸੰਗਤ ਕਰਨੀ ਬਹੁਤ ਜ਼ਰੂਰੀ ਹੈ। ਕਥਾ ਸੁਣਨੀ ਬਹੁਤ ਜ਼ਰੂਰੀ ਹੈ ਤੇ ਬਾਣੀ ਪੜ੍ਹਨੀ ਬਹੁਤ ਜ਼ਰੂਰੀ ਹੈ, ਤਾਂ ਹੀ ਸਾਨੂੰ ਸੱਚੇ ਮਾਰਗ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਭਵ-ਸਾਗਰ 'ਚੋਂ ਸਾਡਾ ਬੇੜਾ ਪਾਰ ਹੋ ਸਕਦਾ ਹੈ।

# ਪਰਿਵਾਰ ਦੀ ਪਰਖ

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ ਕਿ ਜਿਸ ਵਿਚ ਹਰ ਇਕ ਮਨੁੱਖ ਦੁਨਿਆਵੀ ਕੰਮਾਂ ਵਿਚ ਉਲਝ ਕੇ ਰਹਿ ਗਿਆ ਹੈ। ਉਸ ਨੂੰ ਗੁਰਮਤਿ ਦੀ ਮਰਿਆਦਾ, ਗੁਰੂ ਦੀ ਬਾਣੀ, ਕਥਾ, ਕੀਰਤਨ ਸਭ ਕੁਝ ਭੁੱਲ ਗਿਆ।

***"ਨਜ਼ਰ ਅਪਨੀ ਕਰਹਿ ਜਾਣ ਕੋਈ।***
***ਬਣੇ ਧਰਮ-ਯੱਗ ਕਾ ਬਲਿਦਾਨ ਕੋਈ।***
***ਅਗਰ ਵੀਰ ਐਸਾ ਇਨਸਾਨ ਕੋਈ।***
***ਤੋ ਹੈ ਧਰਮ-ਰਕਸ਼ਾ ਕਾ ਅਮਕਾਨ ਕੋਈ।***
***ਅਗਰ ਕੋਈ ਕੁਰਬਾਨ ਧਰਮਾਤਮਾ ਹੈ।***
***ਤੋ ਮੁਸ਼ਕਲ ਕੋ ਸਹਿ ਪਰਮਾਤਮਾ ਹੈ।"***



ਇਨ੍ਹਾਂ ਪੰਕਤੀਆਂ ਦੇ ਅਰਥ "ਸ੍ਰੀ ਗੁਰੂ ਤੇਗ ਬਹਾਦਰ ਜੀ" ਦੱਸ ਰਹੇ ਰਹੇ ਹਨ ਕਿ ਜਿਸ ਕਿਸੇ ਵਿਅਕਤੀ ਨੇ ਜੰਮਣ ਤੋਂ ਲੈ ਕੇ ਅੱਜ ਤਕ 'ਝੂਠ' ਨਾ ਬੋਲਿਆ ਹੋਵੇ। ਜਿਸ ਕਿਸੇ ਵਿਅਕਤੀ ਨੇ ਜੰਮਣ ਤੋਂ ਲੈ ਕੇ ਅੱਜ ਤਕ 'ਰਾਮ' ਨਾ ਵਿਸਾਰਿਆ ਹੋਵੇ। ਔਰ ਜਿਸ ਨੇ ਜੰਮਣ ਤੋਂ ਲੈ ਕੇ ਅੱਜ ਤਕ ਕੋਈ ਗੁਨਾਹ ਨਾ ਕੀਤਾ ਹੋਵੇ। ਅਗਰ ਕੋਈ ਐਸਾ ਧਰਮਾਤਮਾ ਹੈ ਜਿਸ ਨੇ ਚੌਵੀ ਘੰਟੇ ਆਪਣੇ ਪ੍ਰਭੂ ਦੀ ਯਾਦ ਵਿਚ ਗੁਜ਼ਾਰੇ ਹੋਣ। ਉਹ ਫਿਰ ਦਿੱਲੀ ਦੇ "ਚਾਂਦਨੀ ਚੌਂਕ" ਵਿਚ ਜਾ ਕੇ ਸ਼ਹੀਦ ਹੋ ਜਾਵੇ, ਕੁਰਬਾਨ ਹੋ ਜਾਵੇ। ਇਹੋ ਜਿਹਾ ਧਰਮਾਤਮਾ ਇਹੋ ਜਿਹਾ ਮਹਾਂ-ਬਲੀ ਯੋਧਾ ਕੋਈ ਲਭੋ ਆਪਣੀ ਕੌਮ ਵਿੱਚੋਂ। ਜਿਸ ਵੇਲੇ ਇਹੋ ਜਿਹੀ ਕੁਰਬਾਨੀ ਹੋ ਜਾਏਗੀ, ਤੁਹਾਡੇ 'ਧਰਮ ਦਾ ਦੀਵਾ' ਸਦਾ ਜੱਗਦਾ ਰਹੇਗਾ। ਔਰ ਤੁਹਾਡੀ ਮੁਸੀਬਤ ਪੱਰ ਲਾ ਕੇ ਉੱਡ ਜਾਵੇਗੀ ਤੇ ਸਦਾ ਵਾਸਤੇ ਚਾਰੋਂ ਪਾਸੇ ਰੌਸ਼ਨੀ ਹੀ ਰੌਸ਼ਨੀ ਹੋ ਜਾਵੇਗੀ। ਇਹ ਸਭ ਕੁਝ ਸੁਣ ਕੇ 'ਕ੍ਰਿਪਾ ਰਾਮ' ਮਾਯੂਸ ਹੋ ਗਿਆ ਕਿ ਇਹੋ ਜਿਹਾ ਯੋਧਾ ਕਿੱਥੋਂ ਲੱਭੀਏ ਤੇ ਨਾਲ ਬੈਠੇ ਬਾਕੀ ਦੇ ਬ੍ਰਾਹਮਣ ਵੀ ਮਾਯੂਸ ਹੋ ਗਏ ਵਾਰੀ ਵਾਰੀ ਸਾਰੇ ਬ੍ਰਾਹਮਣ ਦਸਣ ਲੱਗੇ ਕਿ ਜਗਨ-ਨਾਥ ਪੁਰੀ ਤੋਂ ਹੋ ਆਏ ਹਾਂ, ਕੋਈ ਨਹੀਂ ਲੱਭਦਾ, ਕਾਂਸ਼ੀ-ਨਾਥ ਤੋਂ ਹੋ ਆਏ ਹਾਂ, ਕੋਈ ਨਹੀਂ ਲੱਭਦਾ। ਔਰ ਸਾਢੇ ਨੌਂ ਵਰ੍ਹੇ ਦੀ ਉਮਰ ਵਿਚ

'ਗੋਬਿੰਦ ਰਾਇ' ਆਪਣੇ ਸਾਥੀਆਂ ਨਾਲ ਖੇਡਦੇ ਸਨ। ਲੇਕਿਨ ਕੰਨ ਉਹਨਾਂ ਦੇ ਆਪਣੇ ਪਿਤਾ ਦੇ ਬਚਨਾਂ ਵਲ ਹੀ ਸਨ। ਉਹਨਾਂ ਦੀ ਸਾਰੀ ਗੱਲ ਸੁਣਨ ਤੋਂ ਬਾਅਦ ਉਹ ਆਪਣਾ ਖੇਲ ਛੱਡ ਕੇ, ਆਪਣੇ ਸਾਥੀ ਛੱਡ ਕੇ ਆਪਣੇ ਪਿਤਾ ਦੇ ਸਾਹਮਣੇ ਆ ਗਏ। ਔਰ ਆ ਕੇ ਪੁੱਛਣ ਲੱਗੇ, "ਪਰਉਪਕਾਰੀ ਪਿਤਾ! ਸਤਿਕਾਰ-ਯੋਗ ਪਿਤਾ, ਇਸ ਦਰ ਤੇ ਰੋਂਦਿਆਂ-ਧੋਂਦਿਆਂ ਬ੍ਰਾਹਮਣਾਂ ਨੂੰ ਕੀ ਜਵਾਬ ਦਿੱਤਾ ਜੇ ? ਸਾਹਿਬਾਂ ਨੇ ਆਪਣਾ ਜਵਾਬ ਫਿਰ ਦੁਹਰਾਇਆ। ਤਾਂ ਉਹਨਾਂ ਦਾ ਜਵਾਬ ਸੁਣ ਕੇ ਆਪਣੇ ਪਿਤਾ ਨੂੰ ਰਾਇ ਦਿੰਦਿਆਂ ਹੋਇਆਂ ਗੋਬਿੰਦ ਰਾਇ ਜੀ ਕਹਿਣ ਲੱਗੇ :

"ਕਹਾ ਦਸਵੇਂ ਗੁਰਦੇਵ ਨੇ ਦਸਤ-ਬਦਸਤਾ- ਇਸ ਦੇ ਨਾਲ-ਨਾਲ ਅੱਜ ਦੀ ਨੌਜਵਾਨ ਪੀੜ੍ਹੀ ਨੂੰ ਇਹਵੀ ਸਿਖਿਆ ਦਿੱਤੀ ਹੈ ਕਿ ਅੱਜ ਦੇ ਬੱਚੇ ਆਪਣੇ ਮਾਂ-ਪਿਉ ਨਾਲ ਕਿਸ ਤਰ੍ਹਾਂ ਗੱਲ ਕਰਦੇ ਨੇ ? ਬਲਕਿ ਉਹਨਾਂ ਨੂੰ ਤੇ ਗੁਰੂ ਤੇਗ ਬਹਾਦੁਰ ਜੀ ਦਾ ਜੀਵਨ ਪੜ੍ਹਨਾ ਚਾਹੀਦਾ ਹੈ ਕਿ ਪਿਉ ਨਾਲ ਗੁਫਤਗੂ ਕਿਸ ਤਰ੍ਹਾਂ ਕਰੀਦੀ ਹੈ।



ਦਸਵੇਂ ਪਿਤਾ, ਸਾਢੇ ਨੌਂ ਵਰ੍ਹੇ ਦੀ ਉਮਰ ਵਿਚ ਹੱਥ ਜੋੜ ਕੇ, ਸਿਰ ਝੁਕਾਅ ਕੇ ਤੇ ਪ੍ਰੇਮ ਦਾ ਪੁਤਲਾ ਬਣ ਕੇ ਆਪਣੇ ਪਿਤਾ ਨਾਲ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ।

ਸੁਣੋ, ਐ ਪਿਤਾ ਜੀ, ਮਹਾਰਾਜ !

**ਨਹੀਂ ਧਰਮਵੀਰ ਆਪ ਸਾ ਕੋਈ ਬੰਦਾ।**

ਸਾਢੇ ਕੁ ਨੌਂ ਵਰ੍ਹੇ ਦੀ ਉਮਰ ਵਿਚ ਪੁੱਤਰ ਪਿਤਾ ਨੂੰ ਕਹਿ ਰਿਹਾ ਹੈ ਕਿ ਤੁਹਾਡੇ ਵਰਗਾ ਧਰਮਾਤਮਾ ਕੋਈ ਨਹੀਂ। ਚੌਵੀ ਘੰਟੇ ਰਾਮ-ਰਾਮ ਸਿਮਰਨ ਵਾਲਾ ਕੋਈ ਨਹੀਂ। ਚੌਵੀ ਘੰਟੇ ਸੱਚ ਬੋਲਣ ਵਾਲਾ ਤੇ ਚੌਵੀਂ ਘੰਟੇ ਮਾਲਿਕ ਦੀ ਯਾਦ ਵਿਚ ਰਹਿਣ ਵਾਲਾ ਪਿਤਾ ਤੇਗ ਬਹਾਦੁਰ ਜੀ, ਤੁਹਾਡੇ ਤੋਂ ਬਿਨਾਂ ਮੈਨੂੰ ਹੋਰ ਕੋਈ ਨਜ਼ਰ ਹੀ ਨਹੀਂ ਆਉਂਦਾ।

ਕਹਾ ਦਸਵੇਂ ਗੁਰਦੇਵ ਨੇ ਦਸਤ-ਬਦਸਤਾ,

**ਸੁਣੋ ਐ ਪਿਤਾ ਜੀ,**
**ਮਹਾਰਾਜ !**
**ਨਹੀਂ ਧਰਮਵੀਰ ਆਪ ਸਾ ਕੋਈ ਬੰਦਾ।**
**ਫਕਤ ਆਪ ਮੇਂ ਹੈ ਸਦਾਕਤ ਕਾ ਜਲਵਾ ॥"**

ਪੁੱਤਰ ਆਪਣੇ ਪਿਤਾ ਨੂੰ ਕਹਿ ਰਿਹਾ ਹੈ ਪਿਤਾ ਜੀ ! ਮੈਂ ਸਭ ਪਾਸੇ ਨਜ਼ਰ ਮਾਰ ਕੇ ਵੇਖੀ ਹੈ, ਸਭ ਪਾਸੇ ਲੱਭ ਕੇ ਵੇਖਿਆ ਹੈ। ਅਗਰ ਕਿੱਤੇ ਸੱਚਾਈ ਦੀ ਕਿਰਨ ਚਮਕਾਰਾ ਮਾਰਦੀ ਹੈ ਤਾਂ ਉਹ ਤੁਹਾਡੇ ਵਿਚੋਂ ਲੱਭਦੀ ਹੈ 'ਸੱਚਾਈ ਦੀ ਕਿਰਨ', 'ਸੱਚਾਈ ਦਾ ਸੂਰਜ'।

**ਬਜੂਦ ਆਪ ਕੇ ਕੌਣ ਧਰਮਾਤਮਾ ਹੈ,**
**ਅਗਰ ਕੋਈ ਹੈ ਤੋ ਵੋਹ ਪਰਮਾਤਮਾ ਹੈ।**

ਪੁੱਤਰ ਨੇ ਫਿਰ ਆਖਿਆ ਕਿ ਪਿਤਾ ਜੀ, ਤੁਹਾਡੇ ਤੋਂ ਬਗੈਰ ਹੋਰ ਕੋਈ ਧਰਮਾਤਮਾ ਕਿਤੇ ਵੀ ਨਹੀਂ ਹੈ। ਤੁਹਾਡੇ ਤੋਂ ਉਪਰ ਅਗਰ ਕਿਸੇ ਹੋਰ ਦਾ ਦਰਜਾ ਹੈ ਤਾਂ ਉਹ ਕੇਵਲ "ਸਤਿਨਾਮੁ-ਵਾਹਿਗੁਰੂ" ਦਾ ਹੈ। ਔਰ ਇਸ ਤੋਂ ਥੱਲੇ ਤੁਹਾਡਾ ਹੀ ਦਰਜਾ ਹੈ।

**ਬਜੂਦ ਆਪ ਕੇ ਕੌਣ ਧਰਮਾਤਮਾ ਹੈ।**
**ਅਗਰ ਕੋਈ ਹੈ ਤੋ ਵੋਹ ਪਰਮਾਤਮਾ ਹੈ।**

ਇਸ ਲਈ ਮੈਂ ਅਰਜ਼ ਕਰਦਾ ਹਾਂ ਪਿਤਾ ਜੀ !



"ਰਾਹੇ ਅਪਨੇ ਜਾਣ ਖੁਦ ਅਪਨੀ ਲੜਾਈ- ਭਾਵ ਕਿ ਇਹਨਾਂ ਬ੍ਰਾਹਮਣਾਂ ਨੂੰ ਕਿਸੇ ਹੋਰ ਦਵਾਰੇ ਨਾ ਪਾਉ। ਇਹਨਾਂ ਨੂੰ ਦੂਜੀਆਂ ਦੁਕਾਨਾਂ ਨਾ ਦੱਸੋ। ਇਹ ਤਾਂ 'ਬਾਬੇ ਨਾਨਕ' ਦੇ ਦਰ ਉਤੇ ਆਏ ਨੇ। ਇਸ ਲਈ ਤੁਸੀਂ ਇਹਨਾਂ ਦੇ ਦੁੱਖ ਦੂਰ ਕਰਨ ਵਾਸਤੇ ਆਪਣੀ ਜਾਨ ਲੜਾ ਦਿਉ।

**ਰਾਹੇ ਅਪਨੇ ਜਾਣ ਖੁਦ ਅਪਨੀ ਲੜਾਈ,**
**ਸ਼ਹਾਦਤ ਕਾ ਹਮ ਕੋ ਨਮੂਨਾ ਦਿਖਾਏਂ।**

ਸਾਢੇ ਨੌਂ ਵਰ੍ਹੇ ਦੀ ਉਮਰ ਵਿਚ ਕਹਿਣ ਲੱਗੇ, "ਪਿਤਾ ਜੀ, ਕਿਸ ਤਰ੍ਹਾਂ ਸ਼ਹੀਦੀ ਦੇਈਦੀ ਹੈ। ਇਸ ਦਾ ਨਮੂਨਾ ਤੇ ਸਾਨੂੰ ਦੱਸੋ ? ਕਿਸੇ ਵਕਤ ਸਾਨੂੰ ਵੀ ਇਸ ਦੀ ਲੋੜ ਪੈ ਸਕਦੀ ਹੈ।"

**ਹੌਂ ਖੁਦ ਕੁਰਬਾਨ ਬੇਹਤਰ ਯਹੀ ਹੈ।**
**ਕਰੇ ਨਦਰੇ ਹੱਕ ਜਾਣ ਬੇਹਤਰ ਯਹੀ ਹੈ।**

ਪਿਤਾ ਜੀ, ਚੰਗੀ ਗੱਲ ਤਾਂ ਇਹ ਹੈ, ਕਿ ਜੇਕਰ ਤੁਸੀਂ ਆਪ ਇਹਨਾਂ ਵਾਸਤੇ ਸ਼ਹੀਦ ਹੋ ਜਾਵੋ। ਚੰਗੀ ਗੱਲ ਤਾਂ ਇਹ ਜੇ, ਜੇਕਰ ਤੁਸੀਂ 'ਦਿੱਲੀ' ਦੇ ਚਾਂਦਨੀ ਚੌਂਕ ਵਿਚ ਆਪਣੀ ਆਹੂਤੀ ਦੇ ਦੇਵੋ। ਜਿੰਨੇ ਵੀ ਇਹ ਕਥਾ ਪੜ੍ਹ ਰਹੇ ਹਨ ਜਾਂ ਸੁਣ ਰਹੇ ਹਨ, ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ

'ਦਿਲ ਦੀ ਕੋਠੜੀ ਵਿਚ ਬਿਠਾ ਲਵੋ ਜੋ ਕਿ ਸਾਢੇ ਕੁ ਨੌਂ ਵਰ੍ਹੇ ਦੀ ਉਮਰ ਦੇ ਸਨ।

***"ਐਸਾ ਗੁਰੁ ਵਡਭਾਗੀ ਪਾਇਆ ॥***
***ਐਸਾ ਗੁਰੁ ਵਡਭਾਗੀ ਪਾਇਆ ॥"***

*(ਪੰਨਾ ੮੦੩)*

ਪੁੱਤਰ ਦੀ ਗੱਲ ਪਿਤਾ ਨੇ ਸੁਣੀ ਤੇ ਉਹ ਅੰਦਰੋਂ-ਬਾਹਰੋਂ ਖੁਸ਼ ਹੋ ਕੇ ਕਹਿਣ ਲੱਗੇ, ਸ਼ਾਬਾਸ਼ !

***"ਐ ਮੇਰੀ ਆਂਖੋ ਕੇ ਤਾਰੇ ।***
***ਐ ਮੇਰੇ ਪ੍ਰਾਣ ਪਿਆਰੇ ।"***

ਤੇਗ ਬਹਾਦੁਰ ਜੀ ਪੁੱਤਰ ਨੂੰ ਕਹਿਣ ਲੱਗੇ, "ਪੁੱਤਰਾ ! ਉਮਰ ਤੇਰੀ ਨੌਂ ਵਰ੍ਹਿਆਂ ਦੀ ਹੈ ਤੇ ਜੌਹਰ ਤੇਰੇ ਵਿਚ ਇੰਨਾ, ਸਿਫਤਾਂ ਤੇਰੀਆਂ ਇੰਨੀਆਂ ਕਿ ਤੂੰ ਪਿਉਂ ਨੂੰ ਇਹੋ ਜਿਹੀਆਂ ਸਲਾਹਾਂ ਦੇ ਰਿਹਾ ਹੈਂ-

***ਯਹ ਸਮਾਂ ਨੌਂ ਬਰਸ ਕਾ,***
***ਯਹ ਜੌਹਰ ਤੁਮਾਰੇ ।***
***ਸ਼ਹਾਦਤ ਕੇ ਅਹਿਸਾਸ ਹੈਂ ਤੁਮ ਮੇਂ ਸਾਰੇ ।***
***ਹੈ ਮਨਜ਼ੂਰ ਮੁਝ ਕੋ ਬਲਿਦਾਨ ਹੋਣਾ ।***
***ਵਤਨ ਕੇ ਲੀਏ ਦਿਲ ਸੇ ਕੁਰਬਾਨ ਹੋਣਾ ।***



ਬਾਪ ਤੇ ਬੇਟੇ ਦਾ ਸਮਝੌਤਾ ਹੋ ਗਿਆ ਤੇ ਉਹਨਾਂ ਦੋਨਾਂ ਦੇ ਦਸਖਤ ਵੀ ਹੋ ਗਏ।

ਸੋ ਗੁਰੂ ਕੇ ਪਿਆਰਿਓ ! ਸਾਹਿਬ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦਾ ਪਾਠ ਕਰੋ, ਬਲਕਿ ਹਰ ਵੇਲੇ ਕਰੋ ਤਾਂਕਿ ਤੁਹਾਨੂੰ ਉਹਨਾਂ ਦਾ ਹਰ ਨੁਕਤਾ ਸਮਝ ਵਿਚ ਆ ਜਾਵੇ। ਉਸ ਦੀ ਰੌਸ਼ਨੀ ਤੁਹਾਡੇ ਅੰਦਰ ਪੈਦਾ ਹੋ ਜਾਵੇ। ਮੇਰਾ ਬਾਪੂ ਕਹਿੰਦਾ ਹੈ ;

***"ਸੁਣਿ ਮੁੰਧੇ ਹਰਣਾਖੀਏ***
***ਗੂੜਾ ਵੈਣੁ ਅਪਾਰੁ ॥"***

*(ਪੰਨਾ ੧੪੧੦)*

ਇਸ ਤੋਂ ਭਾਵ ਹੈ ਕਿ ਨੀ ਅਲ੍ਹੜ ਕੁੜੀਏ, ਨੀ ਭੋਲੀਏ ਕਾਕੀਏ, ਨੀ ਜਵਾਨੀ ਦੇ ਮੈਦਾਨ ਵਿਚ ਪੈਰ ਰੱਖਣ ਵਾਲੀਏ ! ਸਿੱਧੀਏ ਕੁੜੀਏ ! ਐ ਹਰਨ

ਵਾਲੀਆਂ ਅੱਖਾਂ ਦੀਏ ਮਾਲਕਿਨੇ।

ਇਕ 'ਵੈਣ' ਉਹ ਹੈ ਜਿਹੜਾ ਮਰ ਜਾਣ ਵੇਲੇ ਜ਼ਨਾਨੀਆਂ ਪਾਉਂਦੀਆਂ ਨੇ, ਪਰ ਇਥੇ ਉਹ 'ਵੈਣ' ਉਹ ਨਹੀਂ ਬਲਕਿ ਇਥੇ 'ਵ' ਦੀ ਜਗਹ ਲਗਾਉ 'ਬ' ਅਰਥਾਤ 'ਬੈਨ'। ਔਰ 'ਬੈਨ' ਤੋਂ ਭਾਵ ਹੈ 'ਬਚਨ'

***ਹਰ ਤੁਧ ਬਿਨ ਖਾਕੋਂ ਰੁਲਣਾ,***
***ਕਹੀਏ ਕਿਥੇ ਬੈਨ।***

"ਵਾਹਿਗੁਰੂ" ਅਗਰ ਤੂੰ ਇਥੋਂ ਚੱਲੇ ਜਾਵੇਂਗਾ ਤੇ ਅਸੀਂ ਰੁੱਲ ਜਾਵਾਂਗੇ ਔਰ ਤੇਰੇ ਤੋਂ ਬਿਨਾਂ ਅਸੀਂ ਕਿਸ ਦੇ ਨਾਲ ਬਚਨ ਕਰੀਏ ?

***"ਸੁਣਿ ਮੁੰਧੇ ਹਰਣਾਖੀਏ***
***ਗੂੜਾ ਵੈਣੁ ਅਪਾਰੁ ॥"***

ਨੀ ਅਲ੍ਹੜ ਕੁੜੀਏ, ਤੂੰ ਬੜਾ ਅਪਾਰ ਤੇ ਡੂੰਘਾ ਬਚਨ ਸੁਣ। ਇਹ ਬਚਨ ਸੁਣ ਕੇ ਅਲ੍ਹੜ ਕੁੜੀ ਖਬਰਦਾਰ ਹੋਈ। ਔਰ ਸਿਖਿਆ ਦੇਣ ਵਾਲੀ ਸਹੇਲੀ ਦੇ ਨਾਲ ਇੱਕ-ਮਿੱਕ ਹੋ ਗਈ।



***ਸੁਣਿ ਮੁੰਧੇ ਹਰਣਾਖੀਏ,***
***ਗੂੜਾ ਵੈਣ ਅਪਾਰੁ ॥***
***ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥***

(ਪੰਨਾ ੧੪੧੦)

ਸਹੇਲੀ ਆਪਣੀ ਅਲ੍ਹੜ ਸਹੇਲੀ ਨੂੰ ਸਮਝਾ ਰਹੀ ਹੈ ਕਿ ਵਪਾਰ ਤਾਂ ਕਰੀਏ, ਜੇਕਰ ਵਸਤੂ ਨੂੰ ਪਹਿਲਾਂ ਸਿਞਾਣ ਲਈਏ, ਭਾਵ ਕਿ ਪਹਿਲਾਂ ਵਸਤੂ ਪਰਖ ਲਈਏ ਠੋਕ ਵਜਾ ਕੇ ਵੇਖ ਲਈਏ। ਇਸੇ ਤਰ੍ਹਾਂ ਗੁਰੂ ਤੇਗ ਬਹਾਦੁਰ ਜੀ ਕਹਿਣ ਲੱਗੇ ਕਿ ਕਾਕੇ ਦੀ ਸਲਾਹ ਤਾਂ ਬੜੀ ਚੰਗੀ ਹੈ, ਪਰ ਪਹਿਲਾਂ ਇਸ ਨੂੰ ਪਰਖ ਲਈਏ। ਹਜ਼ੂਰ ਨੇ ਪਰਖਣ ਵਾਸਤੇ ਇੱਕ ਸੋਚ ਪੈਦਾ ਕੀਤੀ ਸਾਢੇ ਨੌਂ ਵਰ੍ਹੇ ਦੇ ਬਾਲਕ ਅੱਗੇ। ਕਹਿਣ ਲੱਗੇ, "ਬੇਟਾ ! ਮੈਂ ਸ਼ਹੀਦ ਹੋ ਗਿਆ ਤਾਂ ਤੇਰੇ ਸਿਰ ਤੋਂ ਪਿਉ ਦਾ ਸਾਇਆ ਉੱਠ ਜਾਏਗਾ। ਔਰ ਤੂੰ ਯਤੀਮ ਹੋ ਜਾਏਂਗਾ, ਅਨਾਥ ਹੋ ਜਾਏਂਗਾ। ਬੱਚੂ ਵਿਸਾਖੀ ਆਵੇਗੀ, ਦੀਵਾਲੀ ਆਵੇਗੀ ਤੇ ਜਿਨ੍ਹਾਂ ਦੇ ਪਿਉਂ ਜੀਊਂਦੇ ਹੋਣਗੇ, ਉਹਨਾਂ ਦੇ ਬੱਚੇ ਜ਼ਿੱਦੇ ਪੈ ਕੇ ਉਹਨਾਂ ਕੋਲੋਂ ਚੀਜ਼ਾਂ ਮੰਗਣਗੇ। ਔਰ ਜੇਕਰ ਤੇਰਾ ਪਿਉ ਦਿੱਲੀ ਜਾ ਕੇ ਸ਼ਹੀਦ ਹੋ ਜਾਵੇਗਾ ਤਾਂ ਤੂੰ ਕਿਸ ਨਾਲ ਜ਼ਿੱਦ ਕਰੇਂਗਾ ?" ਤੂੰ ਮਨ ਦੀਆਂ ਰੀਝਾਂ ਕਿਸ ਕੋਲੋਂ ਪੂਰੀਆਂ

ਕਰੇਂਗਾ, ਤੂੰ ਮਨ ਦੇ ਚਾਅ-ਮਲ੍ਹਾਰ ਕਿਸ ਕੋਲੋਂ ਪੂਰੇ ਕਰੇਂਗਾ ? ਅਜੇ ਤਾਂ ਮੈਂ ਤੈਨੂੰ ਸ਼ਸਤਰ ਵਿੱਦਿਆ' ਦੇਣੀ ਹੈ ਤੇ 'ਸ਼ਾਸਤਰ ਵਿੱਦਿਆ' ਦੇਣੀ ਹੈ ।

ਅਸੀਂ ਸ਼ਾਸਤਰ ਵਿੱਦਿਆ ਵਿਚ ਤਾਂ ਚੰਗੇ ਲੰਘ ਗਏ ਹਾਂ, ਪਰ ਸ਼ਸਤਰ ਵਿੱਦਿਆ ਵਿਚ ਕਮਜ਼ੋਰ ਰਹਿ ਗਏ ਹਾਂ । ਮੈਂ ਜਨ-ਸੰਗੀਆਂ ਦੇ ਇੰਡੀਆ ਵਿਚ ਅਖਾੜੇ ਦੇਖਦਾ ਹਾਂ । ਸਵੇਰੇ ਮੁੰਡੇ ਜਾਂਦੇ ਨੇ ਤੇ ਜਾ ਕੇ ਵਰਜਿਸ਼ਾਂ ਕਰਦੇ ਨੇ, ਦੌੜਦੇ ਨੇ ਤੇ ਕਬੱਡੀਆਂ ਖੇਡਦੇ ਨੇ, ਗਤਕੇ ਸਿੱਖਦੇ ਨੇ । ਔਰ ਜਦੋਂ ਮੈਂ ਸਿੱਖਾਂ ਦੇ ਮੁੰਡਿਆਂ ਨੂੰ ਵੇਖਦਾ ਹਾਂ ਨਾ ਤੇ ਇਨ੍ਹਾਂ ਦਾ ਪੱਗ ਬੰਨ੍ਹਦਿਆਂ ਹੀ ਸਾਰਾ ਵਕਤ ਲੰਘ ਜਾਂਦਾ ਹੈ । ਨਾ ਤੇ ਇਨ੍ਹਾਂ ਦਾ ਕੋਈ ਲੈਫਟ ਤੇ ਨਾ ਇਨ੍ਹਾਂ ਦਾ ਕੋਈ ਰਾਈਟ । ਸਾਰਾ ਸਮਾਂ ਤਾਂ ਇਨ੍ਹਾਂ ਦਾ ਸਜਾਵਟ ਕਰਨ ਵਿਚ ਹੀ ਲੰਘ ਜਾਂਦਾ ਹੈ । ਭਾਵ ਕਿ ਇਨ੍ਹਾਂ ਨੂੰ ਤੇ ਫੈਸ਼ਨ ਨੇ ਹੀ ਮਾਰ ਦਿੱਤਾ । ਇਨ੍ਹਾਂ ਨੂੰ ਤੇ ਸਿਹਤ ਬਣਾਉਣ ਵਿਚ ਧਿਆਨ ਹੀ ਨਹੀਂ ਹੈਗਾ । ਜਿਸ ਮੁੰਡੇ ਨੂੰ ਸਿਹਤ ਬਣਾਉਣ ਦਾ ਖਿਆਲ ਹੈ ਨਾ, ਉਹ ਵੀਹ ਪਾਪਾਂ ਤੋਂ ਬਚਦਾ ਹੈ ।

(੧) ਪਹਿਲਾ ਪਾਪ ਤਾਂ ਇਹ ਜਿਸ ਤੋਂ ਉਹ ਬਚਣਾ ਚਾਹੁੰਦਾ ਹੈ ਭਾਵ ਕਿ ਸਿਹਤ ਬਣਾਉਣੀ ਚਾਹੁੰਦਾ ਹੈ ਤਾਂ ਉਹ ਸ਼ਰਾਬ ਕਦੇ ਨਹੀਂ ਪੀਵੇਗਾ ।



(੨) ਜਿਸ ਨੂੰ ਸਿਹਤ ਬਣਾਉਣ ਦਾ ਖਿਆਲ ਹੈ, ਉਹ ਕਿਸੇ ਦੀ ਧੀਅ-ਬਹੂ ਨੂੰ ਬੁਰੀ ਨਜ਼ਰ ਨਾਲ ਨਹੀਂ ਵੇਖੇਗਾ ।

(੩) ਜਿਸ ਨੂੰ ਸਿਹਤ ਬਣਾਉਣ ਦਾ ਖਿਆਲ ਹੈ ਉਹ ਕਦੇ ਚੋਰੀ ਨਹੀਂ ਕਰੇਗਾ। ਕਿਉਂਕਿ ਜੇ ਫੜਿਆ ਗਿਆ ਤਾਂ ਇਕ ਤੇ ਪੁਲਿਸ ਕੋਲੋਂ ਮਾਰ ਪਵੇਗੀ ਤੇ ਦੂਜਾ ਪਿਉ ਦੀ ਬਦਨਾਮੀ ਹੋਵੇਗੀ ।

'ਗੁਰੂ ਤੇਗ ਬਹਾਦੁਰ ਜੀ' ਆਪਣੇ ਪੁੱਤਰ ਨੂੰ ਕਹਿਣ ਲੱਗੇ ਕਿ ਅਜੇ ਮੈਂ ਤੈਨੂੰ ਸ਼ਸਤਰ ਵਿੱਦਿਆ ਦੇਣੀ ਹੈ, ਸ਼ਾਸਤਰ ਵਿੱਦਿਆ ਦੇਣੀ ਹੈ । ਇਹ "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਦੀ ਸ਼ਸਤਰ ਵਿੱਦਿਆ ਹੀ ਹੈ ਨਾ ਕਿ :

**"ਛੱਤ੍ਰਧਾਰੀ, ਛੱਤ੍ਰੀਪਤਿ**
**ਛੈਲਰੂਪ ਛਿਤਨਾਥ**
**ਛੌਣੀ ਕਰ ਛਾਇਆ ਬਰ**
**ਛੱਤ੍ਰੀਪਤ ਗਾਈਐ ॥**
**ਬਿਸ੍ਵਨਾਥ ਬਿਸ੍ਵੰਭਰ**
**ਬੇਦਨਾਥ ਬਾਲਾ ਕਰ**

*ਬਾਜੀਗਰਿ ਬਾਨ ਧਾਰੀ*
*ਬੰਧਨ ਬਤਾਈਐ ॥*
*ਨਿਉਲੀ ਕਰਮ ਦੂਧਾਧਾਰੀ*
*ਬਿਦਿਆਧਰ ਬ੍ਰਹਮਚਾਰੀ*
*ਧਯਾਨ ਕੋ ਲਗਾਵੈ ਨੈਕ*
*ਧਯਾਨ ਹੂੰ ਨ ਪਾਈਐ ॥*
*ਰਾਜਨ ਕੇ ਰਾਜਾ*
*ਮਹਾਰਾਜਨ ਕੇ ਮਹਾਰਾਜਾ*
*ਐਸੋ ਰਾਜ ਛੋਡਿ ਅਉਰ*
*ਦੂਜਾ ਕਉਨ ਧਿਆਈਐ ॥"*

*(ਪ : ੧੦, ਗਿਆਨ ਪ੍ਰਬੋਧ)*

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਬੜੇ ਚਿਰ ਦੀ ਗੱਲ ਹੈ ਕਿ "ਕਾਂਸ਼ੀਪੁਰੀ" ਵਿਚ ਇਕ 'ਕਵੀ-ਦਰਬਾਰ' ਕੀਤਾ ਸੀ ਹਿੰਦੂ ਭਾਈਆਂ ਦੀ ਉਸ ਵਿਚ ਸ਼ਰਤ ਇਹ ਸੀ ਕਿ ਅਗਰ ਕੋਈ 'ਹਿੰਦੂ ਭਾਈ' ਕਵਿਤਾ ਪੜ੍ਹਨ ਆਏਗਾ ਤਾਂ ਉਹ ਆਪਣੀ ਕਵਿਤਾ ਨਹੀਂ ਪੜ੍ਹੇਗਾ। ਉਹ 'ਰਾਮ' ਤੇ 'ਕ੍ਰਿਸ਼ਨ' ਦੀ ਕਵਿਤਾ ਪੜ੍ਹੇਗਾ। ਜਿਹੜਾ 'ਈਸਾਈਆਂ' ਵਲੋਂ ਆਵੇਗਾ, ਉਹ 'ਯਸੂ' ਦੀ ਕਵਿਤਾ ਪੜ੍ਹੇਗਾ। ਜਿਹੜਾ 'ਮੁਸਲਮਾਨਾਂ' ਵਲੋਂ ਆਵੇਗਾ, ਉਹ 'ਮੁਹੰਮਦ' ਦੀ ਕਵਿਤਾ ਪੜ੍ਹੇਗਾ। ਇਹ ਅਵਤਾਰਾਂ ਦਾ ਕਵੀ-ਦਰਬਾਰ ਹੈਂ, ਪੈਗੰਬਰਾਂ ਦਾ ਕਵੀ-ਦਰਬਾਰ ਹੈ। ਵੇਖੇਗਾ ਹਰ ਕੋਈ, ਹਰ ਮੁਲਕ ਕਿ ਕੌਣ ਪਹਿਲੇ ਨੰਬਰ ਤੇ ਆਵੇਗਾ। ਮਨੁੱਖੀ ਦਿਮਾਗ ਵੀ ਤੇ ਬੜੀ ਅਜੀਬ ਚੀਜ਼ ਹੈ ਨਾ। ਬੜੇ ਗਏ ਬੋਲਣ ਵਾਸਤੇ ਪਰ ਹਜ਼ਰਤ ਮੁਹੰਮਦ ਸਾਹਿਬ ਦੀ ਤੇ ਬਾਣੀ ਹੈ ਹੀ ਕੋਈ ਨਹੀਂ। ਰਾਮ ਦੀ ਤੇ ਬਾਣੀ ਹੈ ਹੀ ਕੋਈ ਨਹੀਂ। ਕ੍ਰਿਸ਼ਨ ਨੇ ਕਵਿਤਾ ਜ਼ਰੂਰ ਲਿਖੀ ਹੈ, ਪਰ ਉਸ ਨੂੰ ਵੀ ਸੰਸਕ੍ਰਿਤ ਵਿਚ ਹੀ ਬੋਲਿਆ ਜਾ ਸਕਦਾ ਹੈ ਤੇ ਸਰੋਤਿਆਂ ਨੂੰ ਸੰਸਕ੍ਰਿਤ ਦੇ ਬਾਰੇ ਕੀ ਪਤਾ ? ਜਿਹੜਾ 'ਸਿੱਖਾਂ' ਵਲੋਂ ਗਿਆ ਸੀ, ਉਹ ਹੈ ਹੀ ਉਦਾਸੀ ਮਹਾਤਮਾ ਸੀ। ਉਸ ਦਾ ਨਾਮ ਹੀ ਗੋਬਿੰਦ ਸਿੰਘ ਸੀ। ਜਿਸ ਵੇਲੇ ਉਸ ਦੀ ਵਾਰੀ ਆਈ ਨਾ, ਕਿ ਹੁਣ 'ਗੁਰੂ ਗੋਬਿੰਦ ਸਿੰਘ ਜੀ' ਦੀ ਬਾਣੀ ਗੋਬਿੰਦ ਸਿੰਘ ਪੜ੍ਹਨਗੇ। ਉਹ ਬਾਣੀ ਇਸ ਤਰ੍ਹਾਂ ਆਉਂਦੀ ਹੈ=

***"ਮਾਤੇ ਮਤੰਗ ਜਰੇ ਜਰ ਸੰਗਿ,***
***ਅਨੂਪ ਉਤੰਗ ਸੁਰੰਗ ਸਵਾਰੇ ॥***
***ਕੋਟ ਤੁਰੰਗ ਕੁਰੰਗ ਸੇ ਕੂਦਤ***
***ਪੌਨ ਕੇ ਗਉਨ ਕਉ ਜਾਤ ਨਿਵਾਰੇ ॥***

*(ਸਵੱਈਆਂ 'ਚੋਂ)*

ਗੋਬਿੰਦ ਸਿੰਘ ਪੜ੍ਹੀ ਗਿਆ, ਉਦਾਸੀ ਸੰਤ। ਔਰ ਸਾਰੇ ਸਰੋਤੇ ਸੁਣਦੇ ਰਹੇ ਤੇ ਜਿਸ ਵੇਲੇ ਉਸ ਨੇ ਸਮਾਪਤੀ ਕੀਤੀ ਤੇ ਜਿਹੜਾ ਉਸ ਵੇਲੇ ਦਾ ਮੁਸਲਮਾਨ ਸੀ ਨਾ, ਉਸ ਨੇ ਫੈਸਲਾ ਇਹ ਸੁਣਾਇਆ ਸੀ ਕਿ ਅੱਜ ਦੇ ਕਵੀ ਦਰਬਾਰ ਵਿਚੋਂ ਸਭ ਤੋਂ ਪਹਿਲਾ ਨੰਬਰ ਗੋਬਿੰਦ ਸਿੰਘ ਸਾਹਿਬ ਦਾ ਹੈ। ਸਭ ਤੋਂ ਸ਼੍ਰੋਮਣੀ ਤੇ ਉੱਤਮ ਬਾਣੀ "ਗੁਰੂ ਗੋਬਿੰਦ ਸਿੰਘ ਸਾਹਿਬ ਜੀ" ਦੀ ਹੈ। ਔਰ ਇਹਨਾਂ ਨੂੰ ਸ਼ਸਤਰ ਵਿੱਦਿਆ ਦੇ ਨਾਲ-ਨਾਲ ਸ਼ਾਸਤਰ ਵਿੱਦਿਆ ਵੀ ਦਿੱਤੀ ਗਈ। ਪੂਰੇ ਸੰਤ-ਸਿਪਾਹੀ ਆਪ ਬਣੇ। ਗੁਰੂ ਤੇਗ ਬਹਾਦੁਰ ਜੀ ਆਪਣੇ ਪੁੱਤਰ ਨੂੰ ਕਹਿਣ ਲੱਗੇ ਕਿ ਬੇਟਾ! ਅਜੇ ਤੈਨੂੰ ਬੜਾ ਕੁਝ ਸਿਖਾਉਣਾ ਹੈ। ਬੜੀਆਂ ਜ਼ਿੰਮੇਵਾਰੀਆਂ ਨੇ ਮੇਰੇ ਉੱਤੇ। ਔਰ ਜੇਕਰ ਮੈਂ ਸ਼ਹੀਦ ਹੋ ਗਿਆ, ਤਾਂ ਤੂੰ ਯਤੀਮ ਹੋ ਜਾਏਂਗਾ। ਇਸ ਦਾ ਜਵਾਬ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਤਾ ਨੂੰ ਦਿੰਦੇ ਹੋਏ ਕਹਿੰਦੇ ਨੇ ਕਿ ਜੇ ਇਕ ਗੁਰੂ ਗੋਬਿੰਦ ਸਿੰਘ ਦੇ ਯਤੀਮ ਹੋਇਆਂ, ਜੇ ਇਕ ਗੁਰੂ ਗੋਬਿੰਦ ਸਿੰਘ ਦੇ ਪਿਤਾ ਦੇ ਸ਼ਹੀਦ ਹੋਇਆਂ ਮੇਰੇ ਭਾਰਤ ਵਰਸ਼ ਦੇ ਲੱਖਾਂ ਭਰਾ ਯਤੀਮ ਹੋਣ ਤੋਂ ਬੱਚ ਜਾਣ ਤਾਂ ਉਹਨਾਂ ਵਾਸਤੇ ਗੁਰੂ ਗੋਬਿੰਦ ਸਿੰਘ ਯਤੀਮ ਬਣਨਾ ਚਾਹੁੰਦਾ ਹੈ। ਇਸ ਲਈ ਤੁਸੀਂ ਕਰ ਦਿਉ ਮੈਨੂੰ ਯਤੀਮ, ਮੇਰੇ ਸਿਰ ਤੋਂ ਪਿਉ ਦਾ ਸਾਇਆ ਚੱਲੇ ਜਾਣ ਦਿਉ। ਪਰ ਜਿਹੜੇ ਤੁਹਾਡੇ ਦਰਬਾਰ ਆ ਕੇ ਰੋ ਰਹੇ ਨੇ ਨਾ, ਇਹਨਾਂ ਨੂੰ ਤੁਸੀਂ ਬਚਾਅ ਲਵੋ। ਇਹਨਾਂ ਦੀ ਫਰਿਆਦ ਸਣੋ। ਇਹਨਾਂ ਦੀ ਥਾਂ ਆਪਣਾ ਲਹੂ ਡੋਲ੍ਹੋ।

***"ਐਸਾ ਗੁਰੁ ਵਡਭਾਗੀ ਪਾਇਆ ॥***
***ਐਸਾ ਗੁਰੁ ਵਡਭਾਗੀ ਪਾਇਆ ॥"***

*(ਪੰਨਾ ੮੦੩)*

ਗੁਰੂ ਤੇਗ ਬਹਾਦਰ ਜੀ ਆਪਣੇ ਪੁੱਤਰ ਵੱਲੋਂ ਤਸੱਲੀ ਕਰਕੇ ਫਿਰ ਗੁਜਰੀ ਵਲ ਚਲੇ ਗਏ। ਉਹਨਾਂ ਨੂੰ ਜਾ ਕੇ ਦੱਸਿਆ ਕਿ ਬ੍ਰਾਹਮਣ ਇਹ ਫਰਿਆਦ ਲੈ ਕੇ ਆਏ ਨੇ ਤੇ ਉਹਨਾਂ ਦਾ ਧਰਮ ਤਾਂ ਬੱਚ ਸਕਦਾ ਹੈ, ਜੇਕਰ ਉਹਨਾਂ

ਵਾਸਤੇ ਕੋਈ ਸ਼ਹੀਦ ਹੋਵੇ। ਔਰ ਤੇਰੇ ਪੁੱਤਰ ਨੇ ਇਹ ਸਲਾਹ ਦਿੱਤੀ ਹੈ ਕਿ ਉਹਨਾਂ ਦੇ ਧਰਮ ਨੂੰ ਬਚਾਉਣ ਲਈ ਮੈਂ ਸ਼ਹੀਦ ਹੋ ਜਾਵਾਂਗਾ। ਗੁਜਰੀਏ, ਆਪਾਂ ਧਰਮ, ਗੁਰਮਤਿ ਦਾ ਪ੍ਰਚਾਰ ਕਰਨਾ ਹੈ। ਮੈਂ ਤੇ ਤੂੰ ਇਸਤਰੀ-ਪਤੀ ਹਾਂ ਤੇ ਅਸੀਂ ਵੀ ਤੇ ਕੋਈ ਆਪਣੀ ਸਲਾਹ ਕਰਨੀ ਹੈ। ਇਸ ਲਈ ਤੂੰ ਵੀ ਦੱਸ ਦੇ ਕਿ ਤੇਰੀ ਕੀ ਮਰਜ਼ੀ ਹੈ ? ਕਿਉਂਕਿ ਤੂੰ ਮੇਰੀ ਧਰਮ-ਪਤਨੀ ਹੈਂ। ਤੂੰ ਮੇਰਾ ਵਜ਼ੀਰ ਹੈਂ। ਇਸ ਲਈ ਤੂੰ ਵੀ ਮੈਨੂੰ ਆਪਣੀ ਸਲਾਹ ਦੇ। ਤੇਰੇ ਪੁੱਤਰ ਦਾ ਕਹਿਣਾ ਮੰਨ ਲਵਾਂ ! ਇਹ ਸੁਣ ਕੇ ਗੁਜਰੀ ਹੱਥ ਜੋੜ ਕੇ ਉੱਠ ਖਲੋ ਗਈ ਤੇ ਕਹਿਣ ਲੱਗੀ ਮੇਰੇ ਗੁਰੂ-ਪਤੀ, ਮੇਰਾ ਦੁੱਧ ਪੀਣ ਵਾਲਾ ਮੇਰਾ ਬੱਚਾ ਕਦੇ ਗਲਤ ਰਾਇ ਦੇ ਨਹੀਂ ਸਕਦਾ। ਮੇਰਾ ਬੱਚਾ ਜਿਸ ਨੇ ਸੁਖਮਨੀ ਸਾਹਿਬ ਦਾ ਪਾਠ ਮੇਰੀ ਗੋਦ ਵਿਚ ਬੈਠ ਕੇ ਸੁਣਿਆ ਹੈ, ਉਹ ਕਦੇ ਟਪਲਾ ਖਾ ਨਹੀਂ ਸਕਦਾ। ਇਸ ਲਈ ਜੋ ਕੁਝ ਵੀ ਤੁਹਾਨੂੰ ਗੋਬਿੰਦ ਰਾਇ ਨੇ ਦੱਸਿਆ ਹੈ, ਉਹ ਸਭ ਕੁਝ ਸਹੀ ਹੈ। ਜਾਓ, ਸ਼ਹੀਦ ਹੋ ਜਾਵੋ। ਇਹ ਸੁਣ ਕੇ ਗੁਰੂ ਜੀ ਨੇ ਉਹੀ ਸੋਚ ਆਪਣੀ ਪਤਨੀ ਅੱਗੇ ਵੀ ਰੱਖ ਦਿੱਤੀ। ਗੁਜਰੀਏ ! ਤੂੰ ਵਿਧਵਾ ਹੋ ਜਾਵੇਂਗੀ ਤੇ ਤੇਰੇ ਸਿਰ ਤੋਂ ਪਤੀ ਦਾ ਸਾਇਆ ਉੱਠ ਜਾਏਗਾ ਔਰ ਦੁਨੀਆਂ ਦੀਆਂ ਮੰਦੀਆਂ ਨਿਗਾਹਾਂ ਤੇ ਭੈੜੀਆਂ ਉਂਗਲਾਂ ਤੇਰੇ ਵਲ ਹੋਣਗੀਆਂ।



ਗੁਜਰੀਏ, ਇਸਤਰੀ ਦਾ ਤੇ ਜੀਵਨ ਹੀ ਪਤੀ ਦੇ ਨਾਲ ਹੈ। ਪਤੀ ਤੋਂ ਬਿਨਾਂ ਇਸਤਰੀ ਦੀ ਜ਼ਿੰਦਗੀ ਧੁੰਦਲੀ ਹੋ ਜਾਂਦੀ ਹੈ। ਚਾਰ-ਚੁਫੇਰੇ ਉਸ ਨੂੰ ਹਨ੍ਹੇਰਾ ਹੀ ਹਨ੍ਹੇਰਾ ਜਾਪਦਾ ਹੈ। ਇਸ ਲਈ ਜੇ ਤੇਰੇ ਸਿਰ ਤੋਂ ਪਤੀ ਦਾ ਸਾਇਆ ਉੱਠ ਗਿਆ ਤਾਂ ਵਿਧਵਾ ਦਾ ਦੁੱਖ ਝੋਲੀ ਵਿਚ ਪੈ ਜਾਵੇਗਾ, ਰੰਡੇਪਾ ਝੋਲੀ ਵਿਚ ਪੈ ਜਾਵੇਗਾ। ਇਹ ਸੁਣ ਕੇ ਗੁਜਰੀ ਦਾ ਸਿਰ ਝੁਕਿਆ ਤੇ ਕਹਿਣ ਲੱਗੀ, ਅਕਾਲ-ਪੁਰਖ ਦੀ ਜੋਤ, ਨਾਨਕ-ਨਿਰੰਕਾਰੀ ਦੀ ਗੱਦੀ ਦੇ ਮਾਲਿਕ ਮੇਰੇ ਗੁਰੂ ਪਤੀ ਜੀ, ਜੇ ਇਕ ਗੁਜਰੀ ਦੇ ਸਿਰ ਤੋਂ ਪਤੀ ਦਾ ਸਾਇਆ ਉਠਿਆ, ਜੇ ਇਕ ਗੁਜਰੀ ਦੀ ਝੋਲੀ ਵਿਚ ਵਿਧਵਾ ਦਾ ਦੁੱਖ ਪਿਆਂ, ਮੇਰੀਆਂ ਭਾਰਤਵਰਸ਼ ਦੀਆਂ ਲੱਖਾਂ ਭੈਣਾਂ ਵਿਧਵਾ ਹੋਣ ਤੋਂ ਬਚ ਜਾਣ ਤਾਂ ਮੈਨੂੰ ਤੁਹਾਡੀ ਸ਼ਹੀਦੀ ਮਨਜ਼ੂਰ ਹੈ। ਜਦੋਂ ਉਹਨਾਂ ਨੂੰ ਤਸੱਲੀ ਹੋ ਗਈ ਕਿ ਮੇਰਾ ਪਰਿਵਾਰ ਗੁਰਮਤਿ ਦੇ ਰਸਤੇ ਤੇ ਤੁਰਿਆ ਹੋਇਆ ਹੈ। ਫਿਰ ਸਾਹਿਬਾਂ ਨੇ ਕਿਰਪਾ ਰਾਮ ਨੂੰ ਕਹਿ ਦਿੱਤਾ ਕਿ ਜਾਹ, ਜਾ ਕੇ ਔਰੰਗਜ਼ੇਬ ਨੂੰ ਕਹਿ ਦੇ, ਜੇਕਰ ਗੁਰੂ ਤੇਗ ਬਹਾਦੁਰ ਮੁਸਲਮਾਨ ਹੋ ਜਾਏ ਤਾਂ ਸਾਰੇ ਦੇ ਸਾਰੇ ਹਿੰਦੂ ਆਪੇ ਹੀ ਮੁਸਲਮਾਨ ਹੋ ਜਾਣਗੇ।

ਕਿੰਨੀ ਵੱਡੀ ਪੰਡ ਚੁੱਕ ਲਈ ਹੈ ਸਿਰ ਤੇ ਉੱਤੇ। ਫਿਰ ਆਪ ਆਗਰੇ ਤੋਂ ਗ੍ਰਿਫਤਾਰ ਹੋਏ ਤੇ ੧੪੦੦ ਘੋੜ-ਸਵਾਰ ਭੇਜਿਆ ਗਿਆ ਆਪ ਦੀ ਗ੍ਰਿਫਤਾਰੀ ਵਾਸਤੇ। ਫਿਰ ਆਪ ਨੂੰ ਦਿੱਲੀ ਲੈ ਆਂਦਾ ਗਿਆ ਤੇ ਸੀਖਾਂ ਵਾਲੇ ਪਿੰਜਰੇ ਵਿਚ ਬੰਦ ਕਰ ਦਿੱਤਾ ਗਿਆ। ਔਰ ਪਿੰਜਰੇ ਦੀ ਹਾਲਤ ਇਸ ਤਰ੍ਹਾਂ ਦੀ ਸੀ ਕਿ ਨਾ ਉਸ ਪਿੰਜਰੇ ਵਿਚ ਖੜੇ ਹੋ ਸਕਦੇ ਸਨ, ਨਾ ਹੀ ਉਥੇ ਲੇਟਿਆ ਜਾ ਸਕਦਾ ਸੀ ਤੇ ਨਾ ਹੀ ਕਰਵਟ ਬਦਲੀ ਜਾ ਸਕਦੀ ਸੀ। ਔਰ ਗੁਰਮੁਖ ਪਿਆਰੇ 'ਭਾਈ ਮਤੀ ਦਾਸ' ਜੀ ਕਹਿਣ ਲੱਗੇ ਕਿ ਗੁਰਦੇਵ, ਤੁਹਾਡੀ ਇਹ ਹਾਲਤ ਵੇਖੀ ਨਹੀਂ ਜਾਂਦੀ। ਜੇ ਤੁਸੀਂ ਕੋਈ ਕਾਰਾ ਨਹੀਂ ਕਰਨਾ ਤਾਂ ਦਾਸ ਨੂੰ ਹੁਕਮ ਦਿਉ। ਮੈਂ ਦਿੱਲੀ ਤੇ ਲਾਹੌਰ ਦੀਆਂ ਇੱਟਾਂ ਨਾਲ ਇੱਟਾਂ ਖੜਕਾ ਦੇਵਾਂਗਾ। ਇਸ ਦਾ ਜਵਾਬ ਫਿਰ ਗੁਰੂ ਤੇਗ ਬਹਾਦੁਰ ਜੀ ਨੇ ਦਿੱਤਾ ਕਿ ਤੇਰੇ ਕੋਲੋਂ ਮੇਰੀ ਇਸ ਪਿੰਜਰੇ ਵਿਚ ਹਾਲਤ ਨਹੀਂ ਦੇਖੀ ਗਈ ! ਬਲਕਿ ਮੈਂ ਤਾਂ ੧੯ ਵਰ੍ਹੇ ਤੇ ਕੁਝ ਮਹੀਨੇ ਨਿੱਕੇ ਜਿਹੇ ਭੋਰੇ ਵਿਚ ਬੈਠ ਕੇ ਵਾਣ ਵਟਦਾ ਰਿਹਾ ਹਾਂ। ਇਹ ਮੇਰਾ ਅਭਿਆਸ ਹੈ, ਔਰ ਜੇਕਰ ਮੈਨੂੰ ੧੯ ਵਰ੍ਹੇ ਇਸ ਪਿੰਜਰੇ ਵਿਚ ਬੈਠਣਾ ਪਵੇਗਾ ਤਾਂ ਮੈਂ ਬੈਠਾਂਗਾ! ਸ਼ਿਕਾਇਤ ਹੋਈ ਇਸ ਗੱਲ ਦੀ ਮਤੀ ਦਾਸ ਦੀ ਤੇ ਇਸੇ ਹੀ ਗੱਲ ਤੋਂ ਚਿੜ ਕੇ ਉਸ ਨੂੰ ਫਤਵਾ ਇਹ ਦਿੱਤਾ ਗਿਆ ਕਿ ਇਸ ਨੂੰ ਆਰੇ ਨਾਲ ਚੀਰ ਦਿੱਤਾ ਜਾਏ ਜਿਸ ਵੇਲੇ ਥੋੜਾ ਜਿਹਾ ਚੀਰ ਦਿੱਤਾ ਗਿਆ ਸਿਰ ਤੇ ਆਰੇ ਦੇ ਨਾਲ ਤਾਂ ਉਸੇ ਵਕਤ ਹੀ ਮਜ਼ੇਦਾਰ ਇਹ ਗੱਲ ਵਾਪਰੀ ਕਿ ਉਸ ਹਾਦਸੇ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਮਤੀ ਦਾਸ ਨੂੰ ਕਿਹਾ ਕਿ ਦਿੱਲੀ ਲਾਹੌਰ ਨੇ ਸਾਡਾ ਕੀ ਬੁਰਾ ਕੀਤਾ ਹੈ, ਜਿਹੜਾ ਕਿ ਅਸੀਂ ਇੱਟ ਨਾਲ ਇੱਟ ਖੜਕਾਈਏ! ਬਲਕਿ ਮੈਨੂੰ ਜਿਹੜੀ ਚੀਜ਼ ਦੀ ਲੋੜ ਹੈ, ਤੂੰ ਉਹ ਦੇਹ। ਤਾਂ ਮਤੀ ਦਾਸ ਕਹਿਣ ਲਗੇ ਕਿ ਮਹਾਰਾਜ ਤੁਹਾਨੂੰ ਕਿਸ ਚੀਜ਼ ਦੀ ਜ਼ਰੂਰਤ ਹੈ ? ਗੁਰੂ ਜੀ ਕਹਿਣ ਲਗੇ ਕਿ ਮੈਨੂੰ ਪਾਣੀ ਦੀ ਜ਼ਰੂਰਤ ਹੈ, ਪਰ ਪਾਣੀ ਕਿਲ੍ਹੇ ਅੰਦਰੋਂ ਨਾ ਲਿਆਈਂ। ਲੋਟਾ ਲੈ ਕੇ ਬਾਹਰ ਚਲੇ ਜਾ, ਤੈਨੂੰ ਕੋਈ ਨਹੀਂ ਰੋਕੇਗਾ। ਜਮਨਾ ਤੋਂ ਲਿਆਈਂ ਪਾਣੀ ਭਰ ਕੇ, ਲੇਕਿਨ ਮਤੀ ਦਾਸ ਜੀ ਗੁਰੂ ਜੀ ਦੀ ਇਸ ਗੱਲ ਨੂੰ ਆਪਣੇ ਮਨ ਵਿਚ ਹੀ ਅਨੁਭਵ ਕਰ ਗਏ ਕਿ ਸਾਹਿਬ ਜੀ ਮੈਨੂੰ ਬਹਾਨੇ ਨਾਲ ਆਪਣੇ ਤੋਂ ਦੂਰ ਰੱਖਣਾ ਚਾਹੁੰਦੇ ਨੇ। ਕਿਉਂਕਿ ਨਾ ਤਾਂ ਇਹ ਸਾਡੇ ਕੋਲ ਰਹੇਗਾ, ਨਾ ਹੀ ਸਾਡਾ ਦੁੱਖ ਵੇਖੇਗਾ ਤੇ ਨਾ ਹੀ ਆਪ ਦੁਖੀ ਹੋਵੇਗਾ। ਇਹਨਾਂ ਨੂੰ ਪਾਣੀ ਦੀ ਲੋੜ ਨਹੀਂ, ਬਲਕਿ ਬਹਾਨੇ ਨਾਲ ਮੈਨੂੰ ਬਾਹਰ ਭੇਜਣ ਲੱਗੇ ਨੇ। ਮਤੀ

ਦਾਸ ਜੀ ਪਾਣੀ ਲੈ ਕੇ ਆ ਗਏ ਪਰ ਗੁਰੂ ਜੀ ਨੇ ਆਉਂਦਿਆਂ ਹੀ ਕਹਿ ਦਿੱਤਾ ਕਿ ਪਾਣੀ ਦੀ ਪਿਆਸ ਤਾਂ ਖਤਮ ਹੋ ਗਈ ਹੈ। ਇਸ ਲਈ ਇਹ ਪਾਣੀ ਸੁੱਟ ਦਿਉ, ਪਰ ਇਥੇ ਨਹੀਂ। ਉਥੇ ਹੀ ਜਾ ਕੇ ਡੋਲ੍ਹੋ ਜਿਹੜੀ ਜਮਨਾ ਤੋਂ ਭਰ ਕੇ ਲਿਆਂਦਾ ਹੈ। ਫਿਰ ਮਤੀ ਦਾਸ ਨੂੰ ਪੱਕਾ ਯਕੀਨ ਹੋ ਗਿਆ ਕਿ ਇਹ ਆਪਣੀ ਜੁਗਤੀ ਨਾਲ ਮੈਨੂੰ ਆਪਣੇ ਤੋਂ ਦੂਰ ਰੱਖਣਾ ਚਾਹੁੰਦੇ ਨੇ। ਤਾਂ ਹੀ ਤੇ ਕਹਿ ਰਹੇ ਨੇ ਕਿ ਕਦੀ ਪਾਣੀ ਲੈ ਆ ਤੇ ਕਦੇ ਪਾਣੀ ਡੋਲ੍ਹ ਆ। ਫਿਰ ਮਤੀ ਦਾਸ ਜੀ ਪਾਣੀ ਡੋਲ੍ਹ ਆਏ ਤੇ ਆਉਂਦਿਆਂ ਹੀ ਸਾਹਿਬਾਂ ਨੇ ਮਤੀ ਦਾਸ ਨੂੰ ਆਖਿਆ ਕਿ ਕੁਝ ਸਮਝਿਆ ਹੈਂ। ਇਸ ਦਾ ਜਵਾਬ ਮਤੀ ਦਾਸ ਨੇ ਦਿੱਤਾ ਕਿ ਸਮਝ ਗਿਆ ਹਾਂ। ਤੁਸੀਂ ਮੈਨੂੰ ਆਪਣੇ ਤੋਂ ਦੂਰ ਰੱਖਣਾ ਚਾਹੁੰਦੇ ਹੋ ਤਾਂਕਿ ਤੁਹਾਡਾ ਦੁੱਖ ਵੇਖ ਕੇ ਮੈਂ ਦੁੱਖੀ ਨਾ ਹੋਵਾਂ। ਗੁਰੂ ਜੀ ਕਹਿਣ ਲੱਗੇ ਕਿ ਇਹ ਨੁਕਤਾ ਵੀ ਠੀਕ ਹੈ, ਪਰ ਮੈਂ ਤੈਨੂੰ ਇਸ ਤੋਂ ਵੀ ਬਰੀਕ ਨੁਕਤਾ ਸਮਝਾਉਣਾ ਚਾਹਿਆ ਹੈ। ਉਹ ਕੀ ਹੈ ਮਹਾਰਾਜ ? ਸਾਹਿਬ ਕਹਿਣ ਲੱਗੇ ਕਿ ਜਿਸ ਵੇਲੇ ਤੂੰ ਪਾਣੀ ਦਾ ਲੋਟਾ ਜਮਨਾ ਵਿਚੋਂ ਭਰਿਆ ਤੇ ਕੀ ਜਮਨਾ ਸੁੱਕ ਗਈ ? ਉਸ ਵਿਚ ਕੋਈ ਘਾਟਾ ਆਇਆ ? ਤਾਂ ਮਤੀ ਦਾਸ ਜੀ ਕਹਿਣ ਲੱਗੇ ਕਿ ਲੋਟੇ ਦਾ ਇਕ ਭਰੇ ਹੋਏ ਪਾਣੀ ਨਾਲ ਵੀ ਦਰਿਆ ਵਿਚ ਘਾਟਾ ਨਹੀਂ ਪੈ ਸਕਦਾ ! ਇਹ ਤਾਂ ਉਸੇ ਤਰ੍ਹਾਂ ਦੀ ਵਗਦੀ ਰਹੀ ਗੰਭੀਰ। ਗੁਰੂ ਜੀ ਕਹਿਣ ਲੱਗੇ ਜਦੋਂ ਤੂੰ ਵਾਪਿਸ ਭਰਿਆ ਹੋਇਆ ਲੋਟਾ ਵਿਚ ਪਾ ਦਿੱਤਾ ਤੇ ਕੀ ਉਹ ਕਿਨਾਰਿਆਂ ਤੋਂ ਉਛਾਲੇ ਮਾਰਨ ਲੱਗ ਪਈ ? ਉਸ ਦੇ ਵਿਚ ਹੜ੍ਹ ਆ ਗਿਆ ? ਮਤੀ ਦਾਸ ਜੀ ਫਿਰ ਕਹਿਣ ਲੱਗੇ ਕਿ ਕਦੇ ਲੋਟੇ ਦੇ ਪਾਣੀ ਨਾਲ ਵੀ ਦਰਿਆਵਾਂ ਵਿਚ ਹੜ੍ਹ ਆਏ ਨੇ ? ਉਹ ਤਾਂ ਉਸੇ ਦੀ ਉਸੇ ਤਰ੍ਹਾਂ ਵਗਦੀ ਜਾ ਰਹੀ ਹੈ। ਇਹ ਜਵਾਬ ਸੁਣ ਕੇ ਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ :

***'ਗੁਰੂ ਸਮੁੰਦੁ ਨਦੀ ਸਭਿ ਸਿਖੀ'*** *(ਪੰਨਾ ੧੫੦)*

ਭਾਵ ਕਿ 'ਗੁਰੂ' ਸਮੁੰਦਰ ਰੂਪ ਹੈ ਤੇ 'ਸਿੱਖ' ਨਦੀਆਂ ਰੂਪ ਨੇ। ਔਰ ੯੯੯ ਨਦੀਆਂ ਵਗਦੀਆਂ ਨੇ ਤੇ ਉਹ ਸਮੁੰਦਰ ਵਿਚ ਹੀ ਸਮਾ ਜਾਂਦੀਆਂ ਨੇ। ਇਸੇ ਤਰ੍ਹਾਂ ਮਤੀ ਦਾਸ ਤੂੰ ਵੀ ਉਛਾਲਾ ਨਾ ਖਾ। ਦਿੱਲੀ ਤੇ ਲਾਹੌਰ ਦੀ ਟੱਕਰ ਨਾ ਕਰਵਾ। ਬਲਕਿ ਉਸ ਦਾ ਭਾਣਾ ਮਿੱਠਾ ਕਰ ਕੇ ਮੰਨ। ਭਾਈ ਸਾਹਿਬ ਨੂੰ ਆਗਿਆ ਵਿਚ ਰੱਖ ਦਿੱਤਾ। ਲਹੂ ਵਗਿਆ, ਤਤੀਰੀਆਂ ਚੱਲੀਆਂ। ਕਾਜ਼ੀ ਨੇ ਆਖਿਆ ਅਗਰ ਕੁਝ ਮੰਗਣਾ ਈ ਤੇ ਮੰਗ ਲੈ, ਤਾਂ ਮਤੀ ਦਾਸ ਨੇ ਸਬਰ

ਭਰੀਆਂ ਨਜ਼ਰਾਂ ਨਾਲ ਕਾਜ਼ੀ ਤੇ ਜਲਾਦ ਵਲ ਵੇਖਿਆ ਤੇ ਆਖਿਆ, ਹਾਂ...., ਮੈਨੂੰ ਚਾਹੀਦਾ ਹੈ ਜੋ ਕੁੱਝ ਵੀ ਮੈਂ ਮੰਗਣਾ ਚਾਹੁੰਦਾ ਹਾਂ। ਮਤੀ ਦਾਸ ਜੀ ਨੇ ਆਖਿਆ ਪਹਿਲਾਂ ਤਾਂ ਮੈਂ ਨਹੀਂ ਸੀ ਮੰਗਣਾ ਚਾਹੁੰਦਾ, ਲੇਕਿਨ ਹੁਣ ਕਾਜ਼ੀ ਤੂੰ ਤੇ ਜਲਾਦ ਨੇ ਆਖ ਦਿੱਤਾ ਹੈ। ਇਸ ਲਈ ਹੁਣ ਮੈਂ ਮੰਗਣਾ ਚਾਹੁੰਦਾ ਹਾਂ। ਇਸ ਦਾ ਜਵਾਬ ਕਾਜ਼ੀ ਨੇ ਦਿੱਤਾ ਕਿ ਤੂੰ ਜੋ ਮੰਗਣਾ ਚਾਹੁੰਦਾ ਹੈਂ, ਤੈਨੂੰ ਮਿਲੇਗਾ, ਕਿਉਂਕਿ ਮੁਗਲ ਦੇ ਦਰਬਾਰ ਵਿਚ ਕੋਈ ਘਾਟਾ ਨਹੀਂ। ਫਿਰ ਮਤੀ ਦਾਸ ਜੀ ਨੇ ਕਾਜ਼ੀ ਨੂੰ ਆਖਿਆ ਕਿ ਹੀਰੇ ਨਹੀਂ ਚਾਹੀਦੇ, ਮੋਤੀ ਨਹੀਂ ਚਾਹੀਦੇ ਤੇ ਨਾ ਹੀ ਉੱਚੇ-ਉੱਚੇ ਦਰਜੇ ਮੈਨੂੰ ਚਾਹੀਦੇ ਨੇ ! ਤਾਂ ਕਾਜ਼ੀ ਨੇ ਆਖਿਆ, "ਫਿਰ ਤੈਨੂੰ ਕੀ ਚਾਹੀਦਾ ਹੈ ?" ਮਤੀ ਦਾਸ ਜੀ ਨੇ ਆਖਿਆ ਕਿ ਮੈਨੂੰ ਇਹ ਚਾਹੀਦਾ ਹੈ ਕਿ ਜਿੰਨਾ ਚਿਰ ਮੇਰੇ ਵਿਚ ਦਮ ਰਹੇ, ਜਿੰਨਾ ਚਿਰ ਮੇਰੇ ਵਿਚ ਪ੍ਰਾਣ ਰਹਿਣ, ਜਿੰਨਾ ਚਿਰ ਮੈਂ ਜਿਉਂਦਾ ਰਹਾਂ ਔਰ ਜਿੰਨਾ ਚਿਰ ਮੇਰੀਆਂ ਅੱਖਾਂ ਦੀ ਲੋਅ ਕੰਮ ਕਰਦੀ ਰਹੇ, ਉਨਾ ਚਿਰ ਮੇਰਾ ਮੂੰਹ, ਮੇਰੇ ਪਿਆਰੇ 'ਗੁਰੂ' ਦੇ ਵਲ ਰੱਖਣਾ। ਮੈਨੂੰ ਅੰਤਲੇ ਸਵਾਸਾਂ ਤਕ ਮੇਰਾ ਗੁਰੂ ਨਜ਼ਰ ਆਉਂਦਾ ਰਹੇ। ਭਾਵ ਕਿ ਮੈਨੂੰ ਗੁਰੂ ਦੇ ਦੀਦਾਰਾਂ ਤੋਂ ਵਾਂਝਾ ਨਾ ਰੱਖੀਂ। ਮਤੀ ਦਾਸ ਜੀ ਨੂੰ ਚੀਰ ਦਿੱਤਾ ਗਿਆ। ਦੋ ਤਖਤ ਬਣਾ ਦਿੱਤੇ ਗਏ। ਔਰ ਡਾ. ਮੁਹੰਮਦ ਲਤੀਫ ਲਿਖਦਾ ਹੈ ਕਿ ਦੋਨੋਂ ਤਖਤਿਆਂ ਵਿੱਚੋਂ ਆਵਾਜ਼ ਆਉਂਦੀ ਸੀ ਕੋਈ, ਪਰ ਸਮਝ ਨਹੀਂ ਸੀ ਪੈਂਦੀ। ਲੇਕਿਨ ਇਤਿਹਾਸ ਵਿਚ ਇਹ ਦੱਸਿਆ ਗਿਆ ਹੈ ਕਿ ਭਾਈ ਸਾਹਿਬ ਜੀ "ਸ੍ਰੀ ਜਪੁਜੀ ਸਾਹਿਬ" ਦਾ ਪਾਠ ਕਰ ਰਹੇ ਸੀ ਤੇ ਅਜੇ ਪਾਠ ਪੂਰਾ ਨਹੀ ਸੀ ਹੋਇਆ ਤੇ ਦੋਨੋਂ ਤਖਤੇ ਪਹਿਲਾਂ ਹੀ ਅਲੱਗ ਕਰ ਦਿੱਤੇ ਗਏ। ਔਰ ਦੋਵਾਂ ਤਖਤਿਆਂ ਨੇ ਰਹਿੰਦੀਆਂ ਤੁਕਾਂ, ਰਹਿੰਦੇ ਮਹਾਂਵਾਕ, ਇਕ-ਇਕ ਕਰਕੇ ਦੋਵਾਂ ਤਖਤਿਆਂ ਨੇ ਪੜ੍ਹੇ। ਔਰ ਜਦੋਂ ਅਖੀਰਲਾ ਸਲੋਕ ਆਇਆ ਤੇ ਦੋਵੇਂ ਤਖਤੇ ਇਕੱਠੇ ਮਿਲ ਗਏ ਤੇ ਮਿਲਵੀਂ ਆਵਾਜ਼ ਨਿਕਲੀ :

***"ਜਿਨੀ ਨਾਮੁ ਧਿਆਇਆ***
***ਗਏ ਮਸਕਤਿ ਘਾਲਿ ॥***
***ਨਾਨਕ ਤੇ ਮੁਖ ਉਜਲੇ***
***ਕੇਤੀ ਛੁਟੀ ਨਾਲਿ ॥੧॥*** *(ਜਪੁਜੀ ਸਾਹਿਬ)*

ਉਸ ਤੋਂ ਬਾਅਦ ਫਿਰ ਕੋਈ ਆਵਾਜ਼ ਨਹੀ ਆਈ ਤੇ 'ਭਾਈ ਮਤੀ ਦਾਸ ਜੀ' ਸ਼ਹੀਦ ਹੋ ਗਏ। ਫਿਰ 'ਭਾਈ ਸਤੀ ਦਾਸ ਜੀ' ਜੋ ਕਿ ਭਾਈ ਜੀ ਦੇ

ਦੂਜੇ ਭਰਾ ਸਨ, ਉਹਨਾਂ ਨੂੰ ਰੂੰ ਵਿਚ ਲਪੇਟਿਆ ਗਿਆ। ਔਰ ਫਿਰ ਉਸ ਰੂੰ ਨੂੰ ਅੱਗ ਲਗਾ ਦਿੱਤੀ ਤੇ ਉਹ ਅੱਗ ਕਈ ਦਿਨ ਬਲਦੀ ਰਹੀ। ਔਰ ਭਾਈ ਜੀ ਉਸ ਰੂੰ ਦੀ ਅੱਗ ਵਿਚ ਕਈ ਦਿਨ ਰਿੱਝਦੇ ਰਹੇ। ਪਰ ਰੂੰ ਵਿਚੋਂ ਕੋਈ ਵੀ ਹਾਇ ਦੀ ਆਵਾਜ਼ ਨਾ ਆਈ। ਬਲਕਿ ਗੁਰੂ ਕਾ ਭਾਣਾ ਮਿੱਠਾ ਕਰਕੇ ਮੰਨਿਆ। 'ਭਾਈ ਦਿਆਲਾ ਜੀ' ਜਿਨ੍ਹਾਂ ਨੇ ਗੁਰੂ ਤੇਗ ਬਹਾਦੁਰ ਜੀ ਦੇ ਸਾਹਮਣੇ ਦੇਗ ਵਿਚ ਉਬਾਲਾ ਲਿਆ। ਭਾਈ ਦਿਆਲਾ ਜੀ ਭਾਈ ਮਨੀ ਸਿੰਘ ਸਾਹਿਬ ਦੇ ਸੱਕੇ ਭਰਾ ਸਨ। ਇੰਨੀਆਂ ਸ਼ਹੀਦੀਆਂ ਹੋ ਜਾਣ ਦੇ ਬਾਵਜੂਦ ਵੀ ਗੁਰੂ ਤੇਗ ਬਹਾਦੁਰ ਜੀ ਅਡੋਲ ਸਨ। ਭਾਵ ਕਿ ਗੁਰੂ ਜੀ ਇਹ ਦੱਸਣਾ ਚਾਹੁੰਦੇ ਹਨ ਕਿ ਆਪਣਾ ਇਹ 'ਸਿੱਖ-ਧਰਮ' ਬਹੁਤ ਕੀਮਤੀ ਤੇ ਪਵਿੱਤਰ ਹੈ। ਸਾਨੂੰ ਇਸਦੀ ਹਰ ਮਰਿਆਦਾ ਨੂੰ ਕਬੂਲਣਾ ਚਾਹੀਦਾ ਹੈ। ਕਿਉਂਕਿ ਗੁਰੂ ਜੀ ਨੇ ਆਪਣੇ ਪਰਿਵਾਰ ਦੀ ਪਰਵਾਹ ਨਾ ਕਰਦਿਆਂ ਹੋਇਆਂ ਦੂਜਿਆਂ ਦਾ ਧਰਮ ਬਚਾਉਣ ਵਾਸਤੇ ਆਪਣੀਂ ਕੁਰਬਾਨੀ ਦੇ ਦਿੱਤੀ। 'ਭਾਈ ਮਤੀ ਦਾਸ ਜੀ' ਨੇ ਵੀ ਆਪਣਾ ਧਰਮ ਬਚਾਉਣ ਵਾਸਤੇ ਆਪਣੇ ਆਪ ਨੂੰ ਸਿੱਖੀ ਵਾਸਤੇ ਕੁਰਬਾਨ ਕਰ ਦਿੱਤਾ। 'ਭਾਈ ਦਿਆਲਾ ਜੀ' ਵੀ ਦੇਗ ਵਿਚ ਉਬਾਲੇ ਗਏ। ਭਾਈ ਸਤੀ ਦਾਸ ਜੀ ਵੀ ਸ਼ਹੀਦ ਹੋ ਗਏ। ਇਥੋਂ ਤਕ ਕਿ 'ਭਾਈ ਤਾਰੂ ਸਿੰਘ' ਜੀ ਨੇ ਕੇਸਾਂ ਦੀ ਮਹਾਨਤਾ ਲਈ ਆਪਣੀ ਖੋਪਰੀ ਲੁਹਾ ਦਿੱਤੀ। ਇਹ ਸਾਰੀਆਂ ਸ਼ਹੀਦੀਆਂ ਆਪਣੇ 'ਸਿੱਖ-ਧਰਮ' ਵਾਸਤੇ ਹੀ ਕੀਤੀਆਂ ਗਈਆਂ ਹਨ। ਕਿਉਂਕਿ ਗੁਰੂ ਜੀ ਸਾਨੂੰ ਸਾਰੇ ਸਿੱਖ ਪੰਥ ਨੂੰ ਇਹੋ ਸਮਝਾਉਣਾ ਚਾਹੁੰਦੇ ਹਨ ਕਿ ਆਪਣੇ ਆਪ ਨੂੰ ਸਿਖ-ਧਰਮ ਦੇ ਰਸਤੇ ਵਲ ਨੂੰ ਤੋਰੋ। ਆਪਣੀ ਆਉਣ ਵਾਲੀ ਪੀੜ੍ਹੀ ਨੂੰ ਵੀ ਇਸ ਮਰਿਆਦਾ ਨੂੰ ਪੂਰਾ ਨਿਭਾਉਣ ਵਿਚ ਸਹਾਇਤਾ ਦਿਉ। ਕਿਉਂਕਿ ਅਗਰ ਤੁਸੀਂ ਸਾਰੇ ਗੁਨਾਹ ਛੱਡ ਕੇ ਤੇ ਸੱਚੀ ਲਗਨ ਨਾਲ ਗੁਰਮਤਿ ਦੇ ਰਸਤੇ ਵਲ ਨੂੰ ਤੁਰੋਗੇ ਤਾਂ ਤੁਹਾਡੇ ਸਿੱਖ-ਧਰਮ ਦਾ ਦੀਵਾ ਕਦੇ ਨਹੀ ਬੁਝੇਗਾ। ਇਹ ਸਦਾ ਜਗਦਾ ਤੇ ਚਮਕਦਾ ਰਹੇਗਾ। ਇਸ ਦੀ ਜੋਤ ਕਦੇ ਵੀ ਬੁਝ ਨਹੀਂ ਸਕੇਗੀ। ਕਿਉਂਕਿ 'ਗੁਰੂ ਦੇ ਹੁਕਮ ਨੂੰ ਮੰਨਣਾ, ਗੁਰਮਤਿ ਦੀ ਮਰਿਆਦਾ ਪੂਰੀ ਕਰਨਾ ਪਹਿਲਾ ਕਦਮ ਹੈ। ਆਪਣੇ ਆਪ ਨੂੰ ਉਹਨਾਂ ਮਹਾਨ ਸ਼ਖਸੀਅਤਾਂ ਵਾਂਗ ਬਣਾਉ, ਜਿਨ੍ਹਾਂ ਨੇ ਆਪਣੇ ਪੰਥ ਵਾਸਤੇ, ਆਪਣੇ ਪੰਥ ਨੂੰ ਅੱਗੇ ਵਧਾਉਣ ਵਾਸਤੇ ਆਪਣਾ ਆਪ ਕੁਰਬਾਨ ਕਰ ਦਿੱਤਾ। ਤਾਂ ਹੀ ਤੁਹਾਡਾ ਆਉਣ ਵਾਲਾ ਹਰ ਸਮਾਂ ਖੁਸ਼ੀਆਂ ਭਰਿਆ ਬਤੀਤ ਹੋਵੇਗਾ।

# ਸ਼੍ਰੋਮਣੀ ਕਰਮ ਕਿਹੜਾ ਹੈ ?

ਗੁਰੂ ਕੀ ਪਰਮ ਸਤਿਕਾਰ ਯੋਗ ਸਾਧਸੰਗਤ ਜੀ, ਗੁਰੂ ਕੀ ਸਿੱਖੀ ਇਕ ਐਸੀ ਪਵਿੱਤਰ ਸਿੱਖੀ ਹੈ, ਜਿਸ ਵਿਚ ਸ਼ਹੀਦੀ ਪਾਉਣ ਵਾਲਾ ਸਿੰਘ ਵੀ ਸ਼ਗਨ ਮਨਾਉਂਦਾ ਹੈ। ਆਪਣੀ ਸ਼ਹੀਦੀ ਦੀ ਖੁਸ਼ੀ ਮਨਾਉਂਦਾ ਹੈ। ਇਹੋ ਜਿਹਾ ਇਕ ਮਹਾਨ ਯੋਧਾ "ਭਾਈ ਮਨੀ ਸਿੰਘ" ਹੈ। ਜਿਸ ਦਿਨ ਉਹਨਾਂ ਦਾ ਬੰਦ-ਬੰਦ ਕੱਟਣਾ ਸੀ ਨਾ ਤੇ ਜਲਾਦ ਛੁਰੀਆਂ ਤੇ ਕੁਹਾੜੀਆਂ ਲੈ ਕੇ ਆਇਆ ਸੀ। ਉਸ ਜਲਾਦ ਨੂੰ ਵੇਖ ਕੇ ਮਨੀ ਸਿੰਘ ਜੀ ਖਿੜਖਿੜਾ ਕੇ ਹੱਸੇ ਸੀ ਤੇ ਉਸੇ ਵਕਤ ਹੀ ਉਹਨਾਂ ਆਪਣੀ ਜੇਬ ਵਿਚ ਹੱਥ ਪਾਇਆ ਤੇ ਮਿਸ਼ਰੀ ਦੀ ਡਲੀ ਕੱਢ ਕੇ ਜਲਾਦ ਦੇ ਮੂੰਹ ਵਿਚ ਪਾ ਦਿੱਤੀ। ਇਹ ਵੇਖ ਕੇ ਜਲਾਦ ਨੇ ਆਖਿਆ ਕਿ ਮੈਂ ਤੇ ਤੈਨੂੰ ਮਾਰਨ ਵਾਸਤੇ ਆਇਆ ਹਾਂ ਤੇ ਤੂੰ ਮੇਰੇ ਮੂੰਹ ਵਿਚ ਮਿਸ਼ਰੀ ਦੀ ਡਲੀ ਪਾ ਦਿੱਤੀ ਹੈ। ਕਿਉਂ ? ਮਨੀ ਸਿੰਘ ਜੀ ਕਹਿਣ ਲੱਗੇ ਕਿ ਮੈਂ ਤਾਂ ਤੇਰੇ ਆਉਣ ਦਾ ਸ਼ਗਨ ਮਨਾਇਆ ਹੈ ਕਿ ਸ਼ੁਕਰ ਹੈ ਤੂੰ ਛੁਰੀਆਂ ਕੁਹਾੜੀਆਂ ਲੈ ਆਇਆ ਹੈਂ। ਜਲਾਦ ਕਹਿੰਦਾ ਬੰਦ-ਬੰਦ ਕੱਟ ਦੇਵਾਂਗਾ ਤੇ ਭਾਈ ਜੀ ਕਹਿੰਦੇ ਕਿ ਇਸੇ ਕਰਕੇ ਤਾਂ ਸ਼ਗਨ ਮਨਾਇਆ ਹੈ। ਜਲਾਦ ਕਹਿਣ ਲੱਗਾ ਕਿ ਸ਼ਗਨ ਕੈਸਾ ? ਭਾਈ ਜੀ ਕਹਿਣ ਲੱਗੇ ਕਿ ਤੂੰ ਹੈਂ ਕਸਵਟੀ ਤੇ ਮੈਂ ਹਾਂ ਸੋਨਾ। ਗੁਰੂ ਕੇ ਸਿੱਖੋ ! ਤਹਾਡੇ ਬਜ਼ੁਰਗਾਂ ਨੇ ਤੁਹਾਡੇ ਵਾਸਤੇ ਬੜਾ ਕੁੱਝ ਕੀਤਾ ਹੈ। ਜਿਹੜੀ ਸ਼ਕਲ-ਸੂਰਤ ਵਿਚ ਤੁਸੀ ਹੋ, ਕਿਤੇ ਇਸ ਨੂੰ ਆਪਣੀ ਵਿਦਿਆ ਦਾ ਨਤੀਜਾ ਨਾ ਸਮਝ ਬੈਠਿਓ, ਕਿੱਤੇ ਆਪਣੀ ਅਕਲ ਦਾ ਨਤੀਜਾ ਨਾ ਸਮਝ ਬੈਠਣਾ। ਬਲਕਿ ਇਹ ਤਾਂ ਉਹਨਾਂ ਬਜ਼ੁਰਗਾਂ ਦੀਆਂ ਕੁਰਬਾਨੀਆਂ ਨੇ, ਉਹਨਾਂ ਮਾਵਾਂ ਦੀਆਂ ਕੁਰਬਾਨੀਆਂ ਨੇ, ਜਿਨ੍ਹਾਂ ਦੇ ਗਲ ਵਿਚ ਬੱਚਿਆਂ ਦੇ ਟੁਕੜਿਆਂ ਦੇ ਹਾਰ ਹੁੰਦੇ ਸਨ। ਔਰ ਸੁਖਮਨੀ ਦਾ ਪਾਠ ਕਰਦਿਆਂ ਹੋਇਆਂ ਕਹਿੰਦੀਆਂ ਸਨ।

ਹੇ ਗੁਰੂ ਗੋਬਿੰਦ ਸਿੰਘ ਸਾਹਿਬ ! ਤੇਰਾ ਲੱਖ-ਲੱਖ ਸ਼ੁਕਰਾਨਾ ਹੈ ਜੋ ਕਿ ਮੇਰੇ ਬੱਚਿਆਂ ਦੇ ਟੁਕੜੇ ਮੇਰੇ ਸਾਹਮਣੇ ਹੋ ਕੇ ਮੇਰੇ ਗਲ ਵਿਚ ਪਏ ਨੇ। ਜੇ ਇਹ ਟੁਕੜੇ ਮੇਰੇ ਗਲ ਵਿਚ ਨਾ ਪੈਂਦੇ ਜੇ ਇਹ ਬੋਟੀਆਂ ਮੇਰੇ ਗਲ ਵਿਚ ਨਾ ਪੈਂਦੀਆਂ ਔਰ ਬੱਚਾ ਜਿਉਂਦਾ ਰਹਿ ਜਾਂਦਾ ਤੇ ਮੈਨੂੰ ਸ਼ਹੀਦ ਕਰ ਦਿੰਦੇ ਤੇ ਵੱਡਾ

ਹੋ ਕੇ ਜੇ ਬੱਚਾ ਪਤਿਤ ਹੋ ਜਾਂਦਾ ਤੇ ਮੇਰੇ ਪਤੀ ਦੀ ਜ਼ਿੰਦਗੀ ਖਰਾਬ ਹੋ ਜਾਣੀ ਸੀ। ਮੇਰੇ ਪਤੀ ਦੇ ਜੀਵਨ ਨੂੰ ਕਲੰਕ ਲੱਗ ਜਾਣਾ ਸੀ। ਪਰ ਇਹ ਅੰਮ੍ਰਿਤਧਾਰੀ ਦਾ ਬੱਚਾ ਮੇਰੇ ਸਾਹਮਣੇ ਆਪਣੀ ਸਿੱਖੀ ਨਿਭਾਅ ਗਿਆ, ਇਸ ਦੀ ਮੈਨੂੰ ਖੁਸ਼ੀ ਹੈ, ਪ੍ਰਸੰਨਤਾ ਹੈ। ਇਹ ਉਹਨਾਂ ਕੁਰਬਾਨੀਆਂ ਦਾ ਹੀ ਨਤੀਜਾਂ ਹੈ ਜੋ ਤੁਸੀਂ ਆਪਣਾ ਸੁਖੀ ਭਰਿਆ ਜੀਵਨ ਬਤੀਤ ਕਰ ਰਹੇ ਹੋ। ਲੇਕਿਨ ਜੇ ਅਸੀ ਇਹਨਾਂ ਨੂੰ ਭੁਲਾਅ ਦਿੱਤਾ ਤਾਂ ਅਸੀ ਅਹਿਸਾਨ-ਫਰਾਮੋਸ਼ ਹੋਵਾਂਗੇ ਅਕ੍ਰਿਤਘਣ ਹੋਵਾਂਗੇ।

ਇਤਿਹਾਸ ਵਿਚ ਜ਼ਿਕਰ ਆਇਆ ਹੈ ਕਿ ਗੁਰੂ ਤੇਗ ਬਹਾਦੁਰ ਜੀ ਕੋਲ ਆਪਣਾ ਕੇਵਲ ਇਕ 'ਕੱਛਾ' ਸੀ ਤੇ ਸਿਰ ਤੇ ਛੋਟੀ ਜਿਹੀ 'ਦਸਤਾਰ' ਸੀ। ਬਾਕੀ ਦੇ ਉਹਨਾਂ ਦੇ ਸਾਰੇ ਕੱਪੜੇ ਉਸ ਵੇਲੇ ਦੀ ਹਕੂਮਤ ਨੇ ਉਤਾਰ ਦਿੱਤੇ ਸਨ। ਗੁਰੂ ਜੀ ਨੂੰ ਨੰਗਾ ਕਰਕੇ ਚਾਂਦਨੀ ਚੌਂਕ ਵਿਚ ਭੇਜ ਦਿੱਤਾ ਗਿਆ ਸੀ। ਔਰ ਉਸ ਜਗ੍ਹਾ ਤੇ ਹਜ਼ਾਰਾਂ ਲੋਕੀ ਢੰਡੋਰਾ ਸੁਣਾ ਕੇ ਬੁਲਾਏ ਗਏ ਸਨ। ਔਰ ਇਹ ਗੱਲਾਂ ਕਹੀਆਂ ਗਈਆਂ ਸਨ ਕਿ ਆਹ ਵੇਖੋ ਲੋਕੋ, ਹਿੰਦੂਆਂ ਦੇ ਪੀਰ ਨਾਲ ਕੀ ਗੁਜ਼ਰਦੀ ਹੈ। ਆਹ ਵੇਖੋ ਲੋਕੋ, ਤੇਗ ਬਹਾਦੁਰ ਨਾਲ ਕੀ ਬੀਤ ਰਹੀ ਹੈ! ਉਥੇ ਹਜ਼ਾਰਾਂ ਲੋਕੀ ਵੇਖਣ ਵਾਲੇ ਆਏ ਹੋਏ ਸੀ। ਜਿਸ ਵੇਲੇ ਜਲਾਦ ਆਇਆ, ਉਸ ਨੇ ਤਲਵਾਰ ਘੁਮਾਈ, ਪੈਂਤੜੇ ਬਦਲੇ ਤੇ ਵਾਰ ਕੀਤਾ ਸਭ ਦੇ ਸਾਹਮਣੇ ਤਾਂ ਗੁਰੂ ਤੇਗ ਬਹਾਦੁਰ ਜੀ ਦਾ ਸਿਰ ਆਪਣੇ ਧੜ ਨਾਲੋਂ ਅਲੱਗ ਹੋ ਗਿਆ। ਗਰੀਬ-ਨਿਵਾਜ਼ ਦਿੱਲੀ ਦੇ 'ਚਾਂਦਨੀ ਚੌਂਕ' ਵਿਚ ਡਿੱਗ ਪਏ। ਸਾਰੇ ਪਾਸੇ ਹਾਹਾਕਾਰ ਮੱਚ ਗਈ ਇਹ ਨਜ਼ਾਰਾ ਦੇਖ ਕੇ। ਸਾਰਾ ਅਸਮਾਨ ਵੀ ਲਾਲ ਹੋ ਗਿਆ।

ਗੁਰੂ ਕੇ ਸਿੱਖੋ! ਇਹ ਜੋਤ ਸ਼ਹੀਦ ਹੋ ਗਈ, ਪਰ ਇਹ ਗੁਰੂ ਕੀ ਜੋਤ ਤੁਹਾਨੂੰ ਇੱਕ ਸਪਿਰਟ ਦੇ ਗਈ, ਇਕ ਜਜ਼ਬਾ ਦੇ ਗਈ, ਇਕ ਰੌਸ਼ਨੀ ਦੇ ਗਈ। ਇਸ ਲਈ ਅੰਦਰੋਂ ਇਕ-ਮਿਕ ਹੋ ਕੇ ਬੋਲੋ :

*"ਐਸਾ ਗੁਰੁ ਵਡਭਾਗੀ ਪਾਇਆ ॥*
*ਐਸਾ ਗੁਰੁ ਵਡਭਾਗੀ ਪਾਇਆ ॥"*

*(ਪੰਨਾ ੮੦੩)*

**ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥੧॥ ਰਹਾਉ॥**
**ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥**
**ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥**

***ਦੂਖ ਸੁਖ ਕਰਤ ਜਨਮਿ ਫੁਨਿ ਮੂਆ ॥***
***ਚਰਨ ਕਮਲ ਗੁਰਿ ਆਸ੍ਰਮੁ ਦੀਆ ॥੩॥***
***ਅਗਨਿ ਸਾਗਰ ਬੂਡਤ ਸੰਸਾਰਾ ॥***
***ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥੪॥***

(ਪੰਨਾ ੮੦੩)

ਸੰਸਾਰ ਵਿਚ ਹਰ ਚੀਜ਼ ਨੇ ਇਕ ਨਵਾਂ ਰੂਪ ਲੈ ਲਿਆ ਹੈ। ਲੋਕਾਂ ਦਾ ਰਹਿਣ-ਸਹਿਣ ਬਦਲ ਗਿਆ ਹੈ। ਲੋਕਾਂ ਦਾ ਬਾਤ ਕਰਨ ਦਾ ਢੰਗ ਬਦਲ ਗਿਆ ਹੈ। ਇਥੋਂ ਤਕ ਕਿ ਮਨੁੱਖ ਦੀਆਂ ਧਾਰਮਿਕ ਰੁਚੀਆਂ ਵੀ ਕਮਜ਼ੋਰ ਹੋ ਗਈਆਂ ਹਨ। ਪਰ ਸਾਡੇ ਗੁਰੂਆਂ ਨੇ ਸਾਨੂੰ ਇਹੋ ਜਿਹੇ ਰਸਤਿਆਂ ਤੋਂ ਦੂਰ ਕਰ ਕੇ ਗੁਰਮਤਿ ਦੇ ਰਸਤੇ ਵਲ ਤੁਰਨਾ ਵੀ ਸਿਖਾਇਆ ਹੈ। ਇਹ ਜੋਤ ਹੈ ਸਾਹਿਬ 'ਗੁਰੂ ਗੋਬਿੰਦ ਸਿੰਘ ਸਾਹਿਬ ਜੀ' ਦੀ।

***'ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥'***

ਸਾਹਿਬ ਸਾਨੂੰ ਸਮਝਾ ਰਹੇ ਹਨ ਕਿ ਸਾਡਾ ਮਨ ਕਾਮ ਵਿਚ, ਕ੍ਰੋਧ ਵਿਚ ਲੀਨ ਹੋਇਆ ਹੈ। ਜਿਹੜੀਆਂ ਚੀਜ਼ਾਂ ਇਸ ਦੁਨੀਆਂ ਉਤੇ ਨਹੀ ਰਹਿਣੀਆਂ, ਉਹਨਾਂ ਚੀਜ਼ਾਂ ਵਿਚ ਹੀ ਸਾਡਾ ਮਨ ਫਸਿਆ ਹੋਇਆ ਹੈ। ਨਾ ਹੀ ਸਾਨੂੰ ਪਰਮਤਾਮਾ ਦਾ ਖਿਆਲ ਹੈ ਤੇ ਨਾ ਹੀ ਸੱਚੇ ਵਪਾਰ ਦੀ ਕੋਈ ਲਗਨ ਹੈ। ਅਗਰ ਕਿਸੇ ਚੀਜ਼ ਦੀ ਲਗਨ ਰਹਿ ਗਈ ਹੈ ਇਸ ਮਨੁੱਖ ਨੂੰ ਤਾਂ ਉਹ ਕੇਵਲ ਇਹੋ ਹੈ ਕਿ ਦੁਨੀਆਂ ਦੇ ਪਦਾਰਥ ਇਕੱਠੇ ਕਰੋ, ਦੁਨੀਆਂ ਦੀ ਦੌਲਤ ਇਕੱਠੀ ਕਰੋ। ਜੋ ਕੁੱਝ ਵੀ ਅਗਰ ਸੰਸਾਰ ਵਿਚ ਹੈ ਤਾਂ ਉਹ ਇਹੋ ਚੀਜ਼ ਹੈ। ਗੁਰਮੁਖ ਪਿਆਰਿਓ ! ਲੇਕਿਨ ਗੁਰੂ ਸਾਹਿਬਾਂ ਨੇ ਸਾਡੇ ਬੰਧਨ ਕੱਟ ਦਿੱਤੇ। ਇਹਨਾਂ ਤੋਂ ਸਾਡੀ ਖਲਾਸੀ ਕਰਵਾ ਦਿੱਤੀ। ਪਰ ਇਹ ਸਭ ਹੋਇਆ ਕਿਸ ਤਰ੍ਹਾਂ ? ਇਹਨਾਂ ਸਭ ਤੋਂ ਛੁਟਕਾਰਾ ਪਾਉਣ ਦਾ ਤਰੀਕਾ ਦੱਸਿਆ ਹੈ ਸਾਧ-ਸੰਗਤ।

ਭਾਵ :

***ਹਰਿ ਕੀਰਤਿ ਸਾਧਸੰਗਤਿ ਹੈ***
***ਸਿਰਿ ਕਰਮਨ ਕੈ ਕਰਮਾ ॥***

"ਸ਼੍ਰੋਮਣੀ ਕਰਮ" ਉਹ ਹੈ ਕਿ ਸਾਧਸੰਗਤ ਵਿਚ ਬੈਠ ਕੇ ਕੀਰਤਨ ਕਰਨਾ ਜਾਂ ਸੁਣਨਾ।

***"ਕਹੁ ਨਾਨਕ ਤਿਸੁ ਭਇਓ ਪਰਾਪਤਿ***

***ਜਿਸੁ ਪੁਰਬ ਲਿਖੇ ਕਾ ਲਹਨਾ ॥"***

(ਪੰਨਾ ੬੪੨)

ਕਥਾ ਸੁਣਨੀ, ਕੀਰਤਨ ਕਰਨਾ ਤੇ ਸੁਣਨਾ ਇਹ ਉਸ ਨੂੰ ਪ੍ਰਾਪਤ ਹੋਇਆ ਹੈ, ਜਿਸ ਦੇ ਪਹਿਲੇ ਕਰਮ ਕੀਤੇ ਚੰਗੇ ਹੋਣ। ਜਿਸ ਦੇ ਪਹਿਲੇ ਸੰਸਕਾਰ ਕੀਤੇ ਚੰਗੇ ਨੇ।

***ਤੇਰੋ ਸੇਵਕੁ ਇਹ ਰੰਗਿ ਮਾਤਾ ॥***
***ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ***
***ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥"***

(ਪੰਨਾ ੬੪੨)

ਵਾਹਿਗੁਰੂ ਦਾ ਸੇਵਕ ਕਥਾ ਔਰ ਕੀਰਤਨ ਵਿਚ ਮਸਤ ਰਹਿੰਦਾ ਹੈ। ਭਾਵ ਰਚਿਆ ਰਹਿੰਦਾ ਹੈ। ਹਰੀ ਦੇ ਕੀਰਤਨ ਵਿਚ ਇਸ ਦਾ ਮਨ ਭਿੱਜ ਜਾਂਦਾ ਹੈ। ਫਿਰ ਇਸ ਉੱਪਰ ਐਸਾ ਰੰਗ ਚੜ੍ਹਦਾ ਹੈ ਕਿ ਪੂਰੀ ਉਮਰ ਫਿਰ ਇਹ ਰੰਗ ਉਤਰਦਾ ਨਹੀਂ। ਉਸਦੀ ਮਸਤੀ ਵਿਚ ਰੰਗਿਆ ਹੋਇਆ ਇਹ ਔਖੇ ਤੋਂ ਔਖੇ ਕਾਰਜ ਨੂੰ ਸੌਖਾ ਬਣਾ ਦਿੰਦਾ ਹੈ। ਗੁਰੂ ਤੇਗ ਬਹਾਦੁਰ ਜੀ ਦਾ ਜ਼ਿਕਰ ਇਸ ਕਰਕੇ ਨਹੀ ਹੋਇਆ ਕਿ ਮੈਂ ਉਹਨਾਂ ਦੀ ਜੀਵਨੀ ਪੜ੍ਹ ਰਿਹਾ ਹਾਂ। ਬਲਕਿ ਇਹ ਇਸ ਕਰਕੇ ਸੁਣਾ ਰਿਹਾ ਹਾਂ, ਕਿਉਂਕਿ ਇਸ ਦਾ ਸੰਬੰਧ 'ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨਾਲ ਹੈ।

ਇਤਿਹਾਸ ਵਿਚ ਇਹ ਜ਼ਿਕਰ ਵੀ ਆਇਆ ਹੈ ਕਿ 'ਗੁਰੂ ਗੋਬਿੰਦ ਸਿੰਘ ਸਾਹਿਬ ਜੀ' ਨੇ ਨੌਂ ਵਰ੍ਹੇ ਦੀ ਉਮਰ ਵਿਚ ਆਪਣੇ ਪਿਤਾ ਦਾ ਦਾਨ ਕਰ ਦਿੱਤਾ। ਹਜ਼ੂਰ ਦੀ ਜ਼ਿੰਦਗੀ ਦਾ ਪਹਿਲਾ ਗੁਣ ਇਹ ਹੈ ਕਿ ਨਿੱਕੀ ਜਿਹੀ ਬਚਪਣ ਦੀ ਉਮਰ ਵਿਚ ਤਮਾਮ ਇਸਤਰੀ-ਪੁਰਸ਼, ਹਿੰਦੂ-ਮੁਸਲਮਾਨ, ਜਵਾਨ-ਬੁੱਢੇ ਨੂੰ ਆਪਣੇ ਰੰਗ ਵਿਚ ਰੰਗ ਲੈਣਾ। ਦੂਸਰਾ ਗੁਣ ਸਰਕਾਰ ਦਾ ਇਹ ਹੈ ਕਿ ਦਾਨੀਆਂ ਵਿਚੋਂ ਪਹਿਲੇ ਨੰਬਰ ਦੇ ਦਾਨੀ ਸਨ।

ਇਤਿਹਾਸ ਪੜ੍ਹ ਕੇ ਵੇਖਿਓ, ਜਿਸ ਦਿਨ 'ਗੁਰੂ ਤੇਗ ਬਹਾਦੁਰ ਜੀ' ਦਾ ਅਵਤਾਰ ਹੋਇਆ ਹੈ, ਉਸ ਦਿਨ "ਹਰਿਗੋਬਿੰਦ ਸਾਹਿਬ" ਮੀਰੀ-ਪੀਰੀ ਦੇ ਮਾਲਿਕ 'ਸ੍ਰੀ ਹਰਿਮੰਦਰ ਸਾਹਿਬ' ਬੈਠੇ ਹੋਏ ਸਨ। ਔਰ ਉਥੇ 'ਆਸਾ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ। ਉਥੇ ਹੀ ਉਹਨਾਂ ਨੂੰ ਪੰਜਵੇਂ ਬਾਲਕ ਦੇ ਆਉਣ ਦੀ ਖਬਰ ਸੁਣਨ ਨੂੰ ਮਿਲੀ। ਅਗਰ ਕਿੱਤੇ ਸਾਡੇ ਵਰਗੇ ਮਨੁੱਖ ਨੂੰ ਇਹ ਖਬਰ

ਸੁਣਨ ਨੂੰ ਮਿਲਦੀ ਤਾਂ ਅਸੀ ਸਭ ਕੁੱਝ ਛੱਡ ਕੇ ਛਲਾਂਗਾਂ ਮਾਰਦੇ ਹੋਏ ਘਰ ਨੂੰ ਆ ਜਾਣਾ ਸੀ। ਪਰ ਸਾਹਿਬਾਂ ਨੇ ਇੰਝ ਕੁੱਝ ਵੀ ਨਾ ਕੀਤਾ। ਬਲਕਿ ਉਹ ਬਚਨ ਸੁਣਦੇ ਰਹੇ। ਸਮਾਧੀ ਉਹਨਾਂ ਦੀ ਲੱਗੀ ਰਹੀ ਪਾਠ ਸੁਣਨ ਵਿਚ। ਉਸ ਤੋਂ ਬਾਅਦ ਪ੍ਰਸ਼ਾਦਿ ਲੈ ਕੇ ਸਿੱਖਾਂ ਸਮੇਤ 'ਗੁਰੂ ਕੇ ਮਹਿਲ' ਆਏ, ਜਿਥੇ ਤੇਗ ਬਹਾਦੁਰ ਜੀ ਦਾ ਅਵਤਾਰ ਹੋਇਆ। ਇਕੋ ਗੁਰੂ ਤੇਗ ਬਹਾਦੁਰ ਜੀ ਹਨ ਦੱਸਾਂ ਗੁਰੂਆਂ ਵਿਚੋਂ ਜਿਨ੍ਹਾਂ ਦਾ ਅਵਤਾਰ "ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ। ਨੌਂ ਵਰ੍ਹੇ ਦੀ ਉਮਰ ਤਕ ਆਪ ਉਥੇ ਹੀ ਰਹੇ। ਹਰਿਗੋਬਿੰਦ ਸਾਹਿਬ ਜੀ ਆਏ ਤੇ ਆ ਕੇ ਬਾਲਕ ਨੂੰ ਵੇਖਿਆ ਔਰ ਸਿਰ ਝੁਕਾਅ ਕੇ ਉਹਨਾਂ ਨੂੰ ਮੱਥਾ ਵੀ ਟੇਕਿਆ। ਇਹਨਾਂ ਦੇ ਨਾਲ ਭਾਈ ਬਿਧੀ ਚੰਦ ਵੀ ਸਨ। ਇਹੋ ਜਿਹਾ ਅਲੌਕਿਕ ਕੌਤਕ ਵੇਖਿਆ ਕਿ ਪਿਤਾ ਹੋ ਕੇ ਪੁੱਤਰ ਨੂੰ ਮੱਥਾ ਟੇਕਿਆ! ਉਸ ਨੇ ਉਸੇ ਵੇਲੇ ਹੀ ਸਵਾਲ ਕਰ ਦਿੱਤਾ ਗੁਰੂ ਜੀ ਨੂੰ ਕਿ ਤੁਸੀ ਪਿਤਾ ਹੋ ਕੇ ਪੁੱਤਰ ਨੂੰ ਮੱਥਾ ਟੇਕ ਰਹੇ ਹੋ ? ਇਹ ਤਾਂ ਮਰਿਆਦਾ ਦੇ ਉਲਟ ਹੈ। ਇਸ ਲਈ ਤੁਸੀ ਮੈਨੂੰ ਚੰਗੀ ਤਰ੍ਹਾਂ ਸਮਝਾਓ ਕਿ ਇਹ ਪੰਜਵੇਂ ਬਾਲਕ ਨੂੰ ਤੁਸੀਂ ਨਮਸਕਾਰ ਕਿਉਂ ਕੀਤੀ ? ਇਹ ਸਭ ਸੁਣ ਕੇ ਸਾਹਿਬਾਂ ਨੇ ਤਿੰਨ ਬਚਨ ਕੀਤੇ ਸਨ :

***"ਡ੍ਰਿਗੰਡ, ਅਖੰਡ, ਮਹਾਂ ਪ੍ਰਚੰਡ"***

ਸਾਹਿਬਾਂ ਨੇ ਭਾਈ ਬਿਧੀ ਚੰਦ ਨੂੰ ਉਹਨਾਂ ਦੇ ਪੁੱਛੇ ਹੋਏ ਸਵਾਲ ਦਾ ਜਵਾਬ ਇਹ ਦਿੱਤਾ ਕਿ ਇਹ ਕੁਕਰਮੀਆਂ ਨੂੰ, ਬਦਫੈਲੀਆਂ ਨੂੰ ਦੰਡ ਦੇਣਗੇ। ਅਖੰਡ ਤੋਂ ਭਾਵ ਕਿ ਭਾਵੇਂ ਜਿੰਨੀ ਮਰਜ਼ੀ ਮੁਸੀਬਤ ਇਨ੍ਹਾਂ ਤੇ ਆਵੇ, ਇਹ ਅਡੋਲ ਹੀ ਰਹਿਣਗੇ। ਇਹ ਬੰਦ ਹੋਏ ਵੀ ਲੁਕ ਨਹੀਂ ਸਕਦੇ, ਬਲਕਿ ਇਹ ਸਦਾ ਮਸ਼ਹੂਰ ਹੀ ਰਹਿਣਗੇ। ਇਸ ਕਰਕੇ ਮੈਂ ਇਹਨਾਂ ਅੱਗੇ ਸਿਰ ਝੁਕਾਇਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਇਹ ਸਿਧਾਂਤ ਹੈ ਕਿ ਵਾਹਿਗੁਰੂ ਹਰ ਪੱਤੇ-ਪੱਤੇ ਵਿਚ ਵਿਆਪਕ ਹੈ। ਲੇਕਿਨ ਵਿਸ਼ੇਸ਼ ਰੂਪ ਵਿਚ ਹੈ ਤੇ ਸੀ। ਜਿਸ ਤਰ੍ਹਾਂ ਕੋਈ ਲੱਕੜੀ ਨੂੰ ਤੁਸੀ ਕਿੰਨੀ ਦੇਰ ਤਕ ਧੁੱਪੇ ਰੱਖ ਦਿਉ, ਪਰ ਉਸ ਵਿਚੋਂ ਅੱਗ ਤੇ ਨਹੀਂ ਨਾ ਪੈਦਾ ਹੋ ਸਕਦੀ। ਇਸੇ ਤਰ੍ਹਾਂ ਉਸ ਨੂੰ ਵਿਸ਼ੇਸ਼ ਰੂਪ ਵਿਚ ਪਹਿਲਾਂ ਅੱਗ ਲਗਾਈ ਜਾਏਗੀ ਤਾਂ ਹੀ ਉਹ ਬਲੇਗੀ। ਇਸੇ ਤਰ੍ਹਾਂ ਗੁਰੂ ਵੀ ਹਰ ਜਗ੍ਹਾ ਵਿਚ ਹੈ ਪਰ ਉਸ ਦਾ ਵੀ ਤੇ ਕੋਈ ਵਿਸ਼ੇਸ਼ ਰੂਪ, ਵਿਸ਼ੇਸ਼ ਜਗ੍ਹਾ ਕੋਈ ਹੈ ਨਾ। ਉਸ ਵਾਸਤੇ ਗੁਰੂ ਤੇਗ ਬਹਾਦੁਰ ਸਾਹਿਬ ਜੀ ਨੇ ਮੂਰਤੀ

ਬਣਾਈ ਹੈ।

***"ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥"***

*(ਪੰਨਾ ੬੩੩)*

ਪਹਿਲੀ ਸਿਫਤ ਬੰਦੇ ਦੀ ਇਹ ਦੱਸੀ ਹੈ ਕਿ ਉਹ ਦੁੱਖ ਵਿਚ ਦੁੱਖ ਮਹਿਸੂਸ ਹੀ ਨਹੀ ਕਰਦਾ। ਦੁੱਖ ਨੂੰ ਦੁੱਖ ਸਮਝਦਾ ਹੀ ਨਹੀ।

***'ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ'***

*(ਪੰਨਾ ੧੩੦੨)*

ਜਿਸ ਦੇ ਮਨ ਦੀ ਇਹ ਅਵਸਥਾ ਬਣ ਗਈ ਹੈ,

***'ਹਾਰ ਨਹੀ ਸਭ ਜੇਤੈ ॥'***

*(ਪੰਨਾ ੧੩੦੨)*

ਔਰ ਜਿਹੜਾ ਮਨੁੱਖ ਸੋਨੇ ਤੇ ਮਿੱਟੀ ਨੂੰ ਸਮਾਨ ਹੀ ਸਮਝਦਾ ਹੋਵੇ। ਭਾਵ ਕਿ ਗੁਰੂ ਜੀ ਉਸ ਮਨੁੱਖ ਦੀ ਵਿਸ਼ੇਸ਼ਤਾ ਬਿਆਨ ਕਰ ਰਹੇ ਨੇ, ਉਸ ਦੀ ਮੂਰਤ ਬਿਆਨ ਕਰ ਰਹੇ ਨੇ ਕਿ ਉਸ ਵਿਚ ਇਹ ਗੁਣ ਹੋਣੇ ਚਾਹੀਦੇ ਨੇ :

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥***

*(ਪੰਨਾ ੬੩੩)*

ਇਸ ਦੇ ਅਰਥ ਹਨ ਕਿ ਉਸ ਮਨੁੱਖ ਦੀ ਦਿਨੇ ਰਾਤ ਭਾਵੇਂ ਕੋਈ ਨਿੰਦਿਆ ਕਰਦਾ ਰਹੇ, ਗਲਤ ਬਕਵਾਸ ਵੀ ਭਾਵੇਂ ਕੋਈ ਬਕਦਾ ਹੋਵੇ। ਪਰ ਉਸ ਮਹਾਂਪੁਰਸ਼ ਵਿਚ ਥੋੜਾ ਜਿਹਾ ਵੀ ਗੁੱਸਾ ਨਾ ਆਵੇ ਤੇ ਨਾ ਹੀ ਉਸ ਨੂੰ ਕੋਈ ਬਦ-ਦੁਆ ਦੇਵੈ।

***"ਨਹ ਨਿੰਦਿਆ ਨਹ ਉਸਤਤਿ ਜਾ ਕੈ"***

ਜੇ ਕੋਈ ਉਸਦੀ ਉਸਤਤ ਕਰੇ, ਸਤਿਕਾਰ ਕਰੇ ਤਾਂ ਉਹ ਵੇਖ ਕੇ ਆਕੜੇ ਨਾ। ਆਪਣੇ ਵਿਚ ਅਭਿਮਾਨ ਨਾ ਲਿਆਵੇ। ਇਹ ਗੁਣ ਉਸ ਵਾਹਿਗੁਰੂ ਰੂਪ ਮਹਾਂਪੁਰਸ਼ ਵਿਚ ਹੋਣੇ ਚਾਹੀਦੇ ਨੇ, ਜਿਸ ਦੀ ਤੁਸੀਂ ਖੋਜ ਕਰਦੇ ਹੋ।

***ਨਹ ਨਿੰਦਿਆ ਨਹ ਉਸਤਤਿ ਜਾ ਕੈ***
***ਲੋਭੁ ਮੋਹੁ ਅਭਿਮਾਨਾ ॥***

ਔਰ ਜਿਸ ਵਿਚ ਇਹ ਗੁਣ ਵੀ ਨੇ-

***"ਹਰਖ ਸੋਗ ਤੇ ਰਹੈ ਨਿਆਰਉ***

***ਨਾਹਿ ਮਾਨ ਅਪਮਾਨਾ ॥੧॥***

*(ਪੰਨਾ ੬੩੩)*

'ਹਰਖ' ਤੋਂ ਭਾਵ ਹੈ ਕਿ ਖ਼ੁਸ਼ੀ ਤੇ 'ਸੋਗ' ਤੋਂ ਭਾਵ ਹੈ ਗਮੀ। ਮਕਾਨ ਬਣਾ ਲਈਏ ਤਾਂ ਖ਼ੁਸ਼ੀ ਹੁੰਦੀ ਹੈ ਔਰ ਢੱਠ ਜਾਏ ਤਾਂ ਗਮੀ ਹੁੰਦੀ ਹੈ।

ਕਾਕਾ ਜੰਮ ਪਏ ਤਾਂ ਖ਼ੁਸ਼ੀ ਹੁੰਦੀ ਹੈ ਔਰ ਵਾਹਿਗੁਰੂ ਕ੍ਰਿਪਾ ਨਾ ਕਰੇ ਕਿਤੇ ਕਾਕੇ ਦੇ ਪ੍ਰਾਣ ਨਿਕਲ ਜਾਣ ਤਾਂ ਗਮੀ ਹੁੰਦੀ ਹੈ।

ਕਾਕੇ ਦਾ ਵਿਆਹ ਕਰੀਏ ਤੇ ਬੜੇ ਚਾਅ ਮਲਾਰ ਕਰੀਦੇ ਨੇ। ਖ਼ੁਸ਼ੀਆਂ ਦੇ ਗੀਤ ਗਾਈਦੇ ਨੇ ਔਰ ਕਾਕਾ ਕਿਤੇ ਅੱਖੀਆਂ ਮੀਟ ਜਾਏ ਤਾਂ ਵੈਣ ਪਾਉਣ ਲੱਗ ਪਈਦੇ ਨੇ। ਪਰ ਜਿਹੜਾ ਆਦਮੀ ਕਾਕੇ ਦੇ ਜੰਮਿਆਂ ਵੀ ਉਹੋ ਜਿਹਾ ਰਹੇ। ਤੇ ਕਾਕੇ ਦੇ ਮੋਇਆਂ ਵੀ ਉਹੋ ਜਿਹਾ ਰਹੇ। ਔਰ ਨਾ ਜੰਮਣ ਵੇਲੇ ਭੰਗੜਾ ਪਾਵੇ ਤੇ ਨਾ ਮਰਨ ਵੇਲੇ ਹੀ ਵੈਣ ਪਾਵੇ। ਐਸਾ ਕੋਈ ਮਨੁੱਖ ਹੈ, ਜਿਸ ਦੀ ਹਜ਼ੂਰ ਮੂਰਤ ਬਣਾ ਰਹੇ ਨੇ।

***ਆਸਾ ਮਨਸਾ ਸਗਲ ਤਿਆਗੈ***

ਉਹ ਆਪਣੇ ਮਨ ਵਿਚ ਕੋਈ ਆਸਾ ਨਾ ਰੱਖੇ ਕਿ ਮੈਨੂੰ ਸਵਰਗ ਮਿਲ ਜਾਵੇ, ਮੈਨੂੰ ਮੁਕਤੀ ਮਿਲ ਜਾਵੇ।

***ਜਗ ਤੇ ਰਹੈ ਨਿਰਾਸਾ ॥***

ਨਿਰਾਸਾ ਤੋਂ ਭਾਵ ਹੈ ਨਿਰਲੇਪ, ਨਿਰਮਾਣ। ਅਰਥਾਤ ਜਿਸ ਨੂੰ ਸੰਸਾਰ ਦਾ ਕੋਈ ਵੀ ਮੋਹ ਆਪਣੇ ਜਾਲ ਵਿਚ ਫਸਾਅ ਨਾ ਸਕੇ।

***"ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ***
***ਤਿਹ ਘਟਿ ਬ੍ਰਹਮੁ ਨਿਵਾਸਾ ॥੨॥***

*(ਪੰਨਾ ੬੩੩)*

ਔਰ ਜਿਸ ਨੂੰ ਕਾਮ ਤੇ ਕ੍ਰੋਧ ਛੂਹ ਹੀ ਨਾ ਸਕਣ। ਕਾਮ ਤੇ ਕ੍ਰੋਧ ਜਿਸ ਦੇ ਨੇੜੇ ਹੀ ਨਾ ਆ ਸਕਣ। ਇਹ ਗੱਲ ਸੋਚਣ ਵਾਲੀ ਹੈ ਕਿ ਇਸ ਕਾਮ ਤੇ ਕ੍ਰੋਧ ਤੋਂ ਕਿਵੇ ਬਚਿਆ ਜਾਏ ? ਉਹ ਕਿਹੜਾ ਪੁਰਸ਼ ਹੈ। ਜਿਸ ਉੱਪਰ ਇਸ ਦਾ ਵਾਰ ਨਹੀਂ ਚਲਿਆ। ਆਪਣੇ ਚਾਰੇ ਪਾਸੇ ਨਜ਼ਰ ਮਾਰ ਕੇ ਵੇਖੋ।

ਧੰਨ "ਗੁਰੂ ਅਰਜਨ ਦੇਵ ਜੀ" ਨੇ ਆਪਣੀ ਛਾਤੀ ਦੇ ਹੱਥ ਮਾਰਦਿਆਂ ਹੋਇਆਂ ਕਿਹਾ ਕਿ ਮੈਂ ਰੱਬ ਦਾ ਭਲਵਾਨ ਹਾਂ। ਸ੍ਰੀ ਗੁਰੂ ਰਾਮਦਾਸ ਜੀ ਦੇ ਨਾਲ ਮੁਲਾਕਾਤ ਹੋਣ ਕਰਕੇ ਮੇਰਾ ਦੁਮਾਲਾ ਬੜਾ ਉੱਚਾ ਹੈ। ਸੰਸਾਰ ਨੂੰ ਵਾਹਿਗੁਰੂ

ਨੇ ਅਖਾੜੇ ਦਾ ਨਾਮ ਦਿੱਤਾ ਹੈ। ਔਰ ਵਾਹਿਗੁਰੂ ਆਪ ਵੇਖ ਰਿਹਾ ਹੈ ਕਿ ਕੌਣ ਢਹਿੰਦਾ ਹੈ ਤੇ ਕੌਣ ਕਿਸੇ ਨੂੰ ਢਾਹੁੰਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਜਿਸ ਵੇਲੇ ਗੁਰੂ ਰਾਮਦਾਸ ਜੀ ਨੇ ਮੇਰੀ ਕੰਡ ਤੇ ਥਾਪੜਾ ਦਿੱਤਾ ਤੇ ਮੈਂ ਇਹ ਪੰਜੇ ਜਵਾਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਘੁੱਟ ਕੇ ਬੰਨ੍ਹ ਲਏ। ਹੁਣ ਇਹ ਮੇਰੇ ਵਲ ਅੱਖ ਚੁੱਕ ਕੇ ਵੀ ਵੇਖ ਨਹੀਂ ਸਕਦੇ। ਸਿਰਫ ਇਕ ਗੁਰੂ ਰਾਮਦਾਸ ਜੀ ਦੇ ਖਾਨਦਾਨ ਵਿਚ ਇਹ ਬਰਕਤ ਆਈ। ਇਸ ਲਈ ਅਰਜਨ ਦੇਵ ਸੱਚੇ ਪਾਤਸ਼ਾਹ ਜੀ ਕਹਿੰਦੇ ਇਹ ਪੰਜੇ ਮੇਰੇ ਕੋਲੋਂ ਡਰਦੇ ਨੇ ਘਬਰਾਉਂਦੇ ਨੇ। ਵਰਨਾ ਤਮਾਮ ਜਹਾਨ ਇਹਨਾਂ ਖਤਮ ਕਰ ਦੇਣਾ ਸੀ। ਗੁਰੂ ਜੀ ਇਸ ਅਖਾੜੇ ਦੇ ਮੁਤੱਲਕ ਇਕ ਤੁੱਕ ਲਿਖਦੇ ਨੇ :

***"ਸਭ ਇਕਠੇ ਹੋਇ ਆਇਆ ॥"***

ਭਾਵ ਕਿ ਜਦੋਂ ਕਈ ਬਲਵਾਨ ਕਿਸੇ ਮੈਦਾਨ ਵਿਚ ਜਾਂਦੇ ਨੇ ਤਾਂ ਇਕੱਠੇ ਹੋ ਕੇ ਜਾਂਦੇ ਨੇ, ਟੋਲਾ ਬਣਾ ਕੇ ਜਾਂਦੇ ਨੇ। ਪਰ ਜਦੋਂ ਦੰਗਲ ਖਤਮ ਹੁੰਦਾ ਹੈ ਤਾਂ ਇਕੱਠੇ ਘਰ ਨਹੀਂ ਆਉਂਦੇ। ਕਿਉਂਕਿ ਕੋਈ ਕਹਿੰਦਾ ਹੈ ਮੈਂ ਰਾਹ ਵਿਚ ਭੂਆ ਨੂੰ ਮਿਲਣ ਜਾਣਾ ਹੈ, ਕੋਈ ਕਹਿੰਦਾ ਹੈ ਮੈਂ ਮਾਸੀ ਨੂੰ ਮਿਲਣ ਜਾਣਾ ਹੈ।

***ਸਭ ਇਕਠੇ ਹੋਇ ਆਇਆ ॥***
***ਘਰਿ ਜਾਸਨਿ ਵਾਟ ਵਟਾਇਆ ॥***
***ਗੁਰਮੁਖਿ ਲਾਹਾ ਲੈ ਗਏ***
***ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥***

*(ਪੰਨਾ ੭੪)*

ਜਿਹੜੇ ਗੁਰਮੁਖ ਗੁਰੂ ਕੀ ਮਿਹਰ ਨਾਲ ਇਹਨਾਂ ਪੰਜਾਂ ਨਾਲ ਲੜੇ, ਘੁਲੇ ਇਹਨਾਂ ਨੂੰ ਆਪਣੇ ਚਰਨੀ ਲਾਇਆ ਤਾਂ ਉਹਨਾਂ ਨੂੰ ਤੇ ਕੁਝ ਲਾਭ ਮਿਲਿਆ। ਸਵਾਸ ਰੂਪ ਦੇ ਦਰਸ਼ਨ ਹੋਏ। ਔਰ ਜਿਹੜੇ ਮਨਮੁਖ ਸੀ, ਉਹਨਾਂ ਨੇ ਤਾਂ ਆਪਣਾ ਮੂਲ ਹੀ ਗਵਾ ਲਿਆ। ਆਪਣੀ ਜਮ੍ਹਾ ਕੀਤੀ ਪੂੰਜੀ ਹੀ ਗਵਾ ਬੈਠੇ। ਇਹ ਸਾਰਾ ਜਨਮ ਹੀ ਉਹਨਾਂ ਦਾ ਬਰਬਾਦ ਹੋ ਗਿਆ।

ਸਾਹਿਬ 'ਗੁਰੂ ਤੇਗ ਬਹਾਦੁਰ ਸਾਹਿਬ' ਜਿਨ੍ਹਾਂ ਦਾ ਦਾਨ ਕੀਤਾ ਹੈ ਗੁਰੂ ਗੋਬਿੰਦ ਸਿੰਘ ਸਾਹਿਬ ਨੇ। ਆਪਣਾ ਪਿਤਾ ਦਾਨ ਕੀਤਾ ਹੈ ਲੋਕ-ਭਲਾਈ ਵਾਸਤੇ।

ਇਤਿਹਾਸ ਵਿਚ ਜ਼ਿਕਰ ਆਇਆ ਹੈ ਕਿ "ਭਾਈ ਉਧੈ" ਤੇ "ਭਾਈ ਜੈਤੇ" ਨੇ ਰਲ ਕੇ ਸਲਾਹ ਕੀਤੀ ਕਿ ਔਰੰਗਜ਼ੇਬ ਨੇ ਗੁਰੂ ਜੀ ਨੂੰ ਸ਼ਹੀਦ ਕਰਨਾ ਹੈ ਪਰ ਅਸੀਂ ਉਹਨਾਂ ਦੇ 'ਸਿਰ' ਤੇ 'ਧੜ' ਦਾ ਅਪਮਾਨ ਨਹੀਂ ਹੋਣ ਦੇਣਾ। ਜੈਤੇ ਦੀ ਰਾਇ ਇਹ ਸੀ ਕਿ ਕੋਈ ਹੋਰ ਦੂਜਾ ਸਿਰ ਉਸ ਜਗ੍ਹਾ ਤੇ ਸੁੱਟ ਦੇਣਾ ਚਾਹੀਦਾ ਹੈ ਜਿਥੇ ਉਸ ਨੇ ਗੁਰੂ ਜੀ ਦਾ ਸਿਰ ਸੁੱਟਣਾ ਹੈ। ਔਰ ਤੇਗ ਬਹਾਦੁਰ ਜੀ ਦਾ ਸਿਰ ਚੁੱਕ ਕੇ 'ਅਨੰਦਪੁਰ ਸਾਹਿਬ' ਛੱਡ ਦੇਣਾ ਚਾਹੀਦਾ ਹੈ। ਉਹ ਸਿਰ ਇਸ ਕਰਕੇ ਉਥੇ ਦੂਜਾ ਸੁੱਟਣਾ ਹੈ ਤਾਂਕਿ ਹਕੂਮਤ ਨੂੰ ਕੁਝ ਦੇਰ ਲਈ ਭੁਲੇਖਾ ਪਿਆ ਰਹੇ। ਸਗੋਂ ਭਲੇਖੇ ਵਿਚ ਪੈ ਜਾਏ ਹਕੂਮਤ ਕਿ ਇਹ ਸਿਰ ਇਹੋ ਹੈ ਕਿ ਹੋਰ ਕੋਈ ਹੈ। ਉਹ ਜਿੰਨੀ ਦੇਰ ਤਕ ਆਪਣੀ ਗਲਤੀ ਦੂਰ ਕਰਨਗੇ, ਉਤਨੀ ਦੇਰ ਤਕ ਉਹ ਸਿੱਖ ਕਾਫੀ ਦੂਰ ਨਿਕਲ ਜਾਏਗਾ, ਜਿਹੜਾ ਗੁਰੂ ਜੀ ਦਾ 'ਸਿਰ' ਲੈ ਕੇ ਗਿਆ ਹੈ।

'ਤਾਰੀਖੇ ਪੰਜਾਬ' ਵਿਚ ਇਹ ਹਵਾਲਾ ਆਉਂਦਾ ਹੈ ਕਿ ਭਾਈ ਜੈਤੇ ਦੇ ਪਿਤਾ ਉੱਠ ਕੇ ਖਲੋ ਗਏ ਤੇ ਕਹਿਣ ਲੱਗੇ, ਅਸੀ ਨਾਨਕ-ਨਿਰੰਕਾਰੀ ਦੇ ਸਿੱਖ ਹਾਂ। ਪਰ ਔਰੰਗਜ਼ੇਬ ਤਾਂ ਜ਼ਿੱਦ ਵਿਚ ਆ ਗਿਆ ਹੈ। ਜਿਸ ਨੇ ਆਪਣੇ ਪਿਉ ਦਾ ਲਿਹਾਜ਼ ਨਹੀ ਕੀਤਾ ਤੇ ਉਸ ਨੇ ਸਾਡੇ ਗੁਰੂ ਦਾ ਲਿਹਾਜ਼ ਕੀ ਕਰਨਾ ਹੈ ? ਇਸ ਕਰਕੇ ਪੁੱਤਰਾ, ਤੂੰ ਮੇਰਾ ਪੁੱਤਰ ਬਣ, ਮੇਰਾ ਬੇਟਾ ਬਣ। ਗੁਰੂ ਜੀ ਦੀ ਸ਼ਹੀਦੀ ਤੋਂ ਪਹਿਲਾਂ ਤੂੰ ਮੈਨੂੰ ਸ਼ਹੀਦ ਕਰ ਦੇ। ਮੇਰਾ ਸਿਰ ਮੇਰੇ ਧੜ ਨਾਲੋਂ ਜੁਦਾ ਕਰ ਦੇ। ਜਿਸ ਵੇਲੇ ਗੁਰੂ ਜੀ ਨੂੰ ਸ਼ਹੀਦ ਕਰਨਗੇ, ਉਸ ਵੇਲੇ ਮੇਰਾ ਸਿਰ ਚੁੱਕ ਕੇ 'ਗੁਰੂ ਤੇਗ ਬਹਾਦੁਰ' ਜੀ ਦੀ ਥਾਂ ਤੇ ਰੱਖ ਦੇਣਾ ਤੇ ਗੁਰੂ ਜੀ ਦਾ ਸਿਰ ਚੁੱਕ ਲੈਣਾ। ਔਰ ਅਨੰਦਪੁਰ ਸਾਹਿਬ ਚਲੇ ਜਾਣਾ। ਉਸ ਜੈਤੇ ਨੇ ਉਂਝ ਹੀ ਕੀਤਾ, ਜਿਸ ਤਰ੍ਹਾਂ ਉਹਨਾਂ ਦੇ ਪਿਤਾ ਜੀ ਨੇ ਕਿਹਾ ਸੀ। ਭਾਈ ਜੈਤਾ ਜੀ ਨੇ ਬੜੀ ਬਹਾਦੁਰੀ ਨਾਲ ਗੁਰੂ ਜੀ ਦਾ ਸੀਸ ਚੁੱਕ ਕੇ, ਹਰ ਮੁਸੀਬਤ ਤੋਂ ਬਚਾ ਕੇ ਕੀਰਤਪੁਰ ਤਕ ਲੈ ਗਏ। ਉਥੇ ਜਾ ਕੇ ਸੀਸ ਨੂੰ ਰੱਖ ਦਿੱਤਾ, ਕਿਉਂਕਿ ਪਹਿਲੇ ਦੋ ਗੁਰੂ ਸਾਹਿਬਾਂ ਦੀਆਂ ਸਮਾਧੀਆਂ ਉਥੇ ਸਨ ਤੇ ਜੈਤਾ ਪਤਾ ਕਰਨਾ ਚਾਹੁੰਦਾ ਸੀ ਕਿ ਗੁਰੂ ਜੀ ਦਾ ਸੀਸ ਕੀਰਤਪੁਰ ਵਿਚ ਰੱਖਿਆ ਜਾਏ ਜਾਂ ਅਨੰਦਪੁਰ ਸਾਹਿਬ ਲੈ ਕੇ ਜਾਇਆ ਜਾਵੇ। ਪਤਾ ਕਰਦਿਆਂ-ਕਰਦਿਆਂ ਇਹ ਨਤੀਜਾ ਆਇਆ ਕਿ ਗੁਰੂ ਜੀ ਦਾ ਸਸਕਾਰ 'ਸ੍ਰੀ ਅਨੰਦਪੁਰ ਸਾਹਿਬ, ਵਿਖੇ ਹੋਵੇਗਾ। ਫਿਰ ਉਹ ਸੀਸ ਚੁੱਕ ਕੇ ਸ੍ਰੀ ਅਨੰਦਪੁਰ ਸਾਹਿਬ ਕਿਲ੍ਹੇ ਵਿਚ

ਲੈ ਗਏ, ਜਿਥੇ ਭਾਰੀ ਦਰਬਾਰ ਇਕੱਠਾ ਹੋਇਆ ਸੀ, ਦੇਸ਼-ਦੇਸ਼ਾਂਤਰਾਂ ਦੀਆਂ ਸੰਗਤਾਂ ਇਕੱਠੀਆਂ ਹੋਈਆਂ ਸਨ। ਦੇਸ਼-ਦੇਸ਼ਾਂਤਰਾਂ ਦੇ ਸ਼ਰਧਾਲੂ ਇਕੱਠੇ ਹੋਏ ਸਨ। ਜੰਗਲ ਦੀ ਅੱਗ ਵਾਂਗੂੰ "ਗੁਰੂ ਤੇਗ ਬਹਾਦੁਰ ਜੀ" ਦੀ ਸ਼ਹੀਦ ਹੋਣ ਦੀ ਖਬਰ ਸਾਰੇ "ਅਨੰਦਪੁਰ ਸਾਹਿਬ" ਵਿਚ ਫੈਲ ਗਈ। ਸਾਰੇ ਪਾਸੇ ਸਨਾਟਾ ਛਾਇਆ ਹੋਇਆ ਸੀ। ਫਿਰ ਵੀ ਦਰਬਾਰ ਵਿਚ ਬਾਣੀ ਦਾ ਅੰਮ੍ਰਿਤ ਬਰਸ ਰਿਹਾ ਸੀ। ਫਿਰ ਵੀ ਦਰਬਾਰ ਵਿਚ ਬੜੀ ਗਹਿਮਾ-ਗਹਿਮ ਸੀ। ਗੁਰੂ ਕੇ ਸਿੱਖ ਬਾਣੀ ਦਾ ਅੰਮ੍ਰਿਤ ਪੀ ਕੇ ਅੰਦਰੋਂ- ਬਾਹਰੋਂ ਰੰਗੇ ਹੋਏ ਸਨ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਪੜਿਓ-

***ਤੇਰਾ ਏਕੋ ਨਾਮੁ ਮੰਜੀਠੜਾ***
***ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥***

*(ਪੰਨਾ ੭੨੯)*

ਗੁਰਮਤਿ ਦੀ ਮਰਿਯਾਦਾ ਅਨੁਸਾਰ ਬਾਣੀ ਪੜ੍ਹਨਾ ਤੇ ਤਪ ਕਰਨਾ ਹੈ। ਪਰ ਇਹ ਮਨ-ਮਤੀਆ ਤਪ ਨਹੀਂ, "ਗੁਰਮਤੀਆ ਤਪ" ਹੈ। ਗੁਰਮੱਤੀਆ ਤਪ ਇਹ ਹੈ ਕਿ ਜੇਕਰ ਤੁਹਾਡਾ ਮਕਾਨ ਗੁਰਦੁਆਰੇ ਤੋਂ ਚਾਰ ਮੀਲ ਦੂਰ ਹੈ ਤਾਂ ਉਥੋਂ ਤੁਰ ਕੇ ਗੁਰਦੁਆਰੇ ਆਉ। ਜੇਕਰ ਇਥੇ ਦੀਵਾਨ ਸਜਣਾ ਹੈ ਚਾਰ ਘੰਟੇ ਤਕ ਤਾਂ ਸਾਰੇ ਕੰਮ ਭੁੱਲ ਕੇ ਇਥੇ ਚੌਂਕੜੀ ਮਾਰ ਕੇ ਬੈਠਣਾ। ਇਹ ਗੁਰਮਤਿ ਦਾ ਤਪ ਹੈ। ਲੰਗਰ ਪੱਕਦਾ ਹੈ ਤੇ ਕੀਮਤੀ ਤੋਂ ਕੀਮਤੀ ਸੂਟ ਦੀ ਕੋਈ ਪਰਵਾਹ ਨਾ ਕਰਨੀ, ਇਹ ਗੁਰਮਤਿ ਕਾ ਤਪ ਹੈ। ਸਿੱਖਾਂ ਦੇ ਜੋੜੇ ਸਾਫ ਕਰਨੇ, ਇਹ ਗੁਰਮਤਿ ਕਾ ਤਪ ਹੈ। ਲੱਕੜੀਆਂ ਲਿਆ ਕੇ ਲੰਗਰ ਵਿਚ ਪੇਸ਼ ਕਰਨੀਆਂ, ਇਹ ਗੁਰਮਤਿ ਕਾ ਤਪ ਹੈ। ਮੌਸਮ ਦੇ ਲਿਹਾਜ਼ ਨਾਲ ਪੱਖਾ ਫੇਰਨਾ, ਇਹ ਗੁਰਮਤਿ ਕਾ ਤਪ ਹੈ।

ਇਤਿਹਾਸ ਵਿਚ ਗੁਰੂ ਜੀ ਦੇ ਘੋੜੇ ਦਾ ਵੀ ਜ਼ਿਕਰ ਆਇਆ ਹੈ। ਕਹਿੰਦੇ ਕਿ ਇਕ ਵਾਰੀ ਦੋ ਚੋਰ ਹਜ਼ੂਰ ਦਾ ਘੋੜਾ ਖੋਲ੍ਹਣ ਲਈ ਆ ਗਏ। ਪਰ ਹੈਰਾਨੀ ਵਾਲੀ ਗੱਲ ਇਹ ਸੀ ਕਿ ਉਹਨਾਂ ਨੇ ਦੇਖਿਆ ਕਿ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੇ ਘੋੜੇ ਦਾ ਸ਼ੇਰ ਪਹਿਰਾ ਦੇ ਰਹੇ ਸਨ। ਇਕ ਸ਼ੇਰ ਇਧਰ ਨੂੰ ਜਾਂਦਾ ਸੀ ਤੇ ਇਕ ਸ਼ੇਰ ਉਧਰ ਨੂੰ ਜਾਂਦਾ ਸੀ। ਉਹ ਚੋਰਾਂ ਨੂੰ ਘੋੜਾ ਖੋਲ੍ਹਣ ਦਾ ਵਕਤ ਨਹੀਂ ਸੀ ਦਿੰਦੇ। ਉਹਨਾਂ ਚਾਰ ਚੋਰਾਂ ਵਿਚੋਂ ਦੋ ਚੋਰ ਇਹ ਸੋਚ ਕੇ ਵਾਪਸ ਮੁੜ ਗਏ ਕਿ ਇਹ ਕਰਾਮਾਤ ਹੈ। ਇਹ ਗੁਰੂ ਬਰਕਤ ਵਾਲਾ ਹੈ। ਇਸ ਦਾ

ਘੋੜਾ ਚੋਰੀ ਕਰਨ ਨਾਲ ਸਾਡੀਆਂ ਕਈ ਕੁੱਲਾਂ ਗਰਕ ਹੋ ਜਾਣੀਆਂ ਨੇ। ਇਸ ਲਈ ਅਸੀਂ ਇਹ ਕਰਮ ਨਹੀਂ ਕਰਨਾ। ਲੇਕਿਨ ਦੋ ਚੋਰ ਉਥੇ ਹੀ ਬੈਠੇ ਰਹੇ। ਜਿਸ ਵੇਲੇ ਉਹਨਾਂ ਨੂੰ ਵਕਤ ਮਿਲਿਆ, ਉਹਨਾਂ ਨੇ ਸਾਹਿਬਾਂ ਦਾ ਘੋੜਾ ਚੋਰੀ ਕਰ ਲਿਆ। ਪਰ ਜਿਸ ਵੇਲੇ ਉਥੋਂ ਘੋੜਾ ਲੈ ਕੇ ਤੁਰੇ, ਉਹਨਾਂ ਦਾ ਡਰ ਪਿੱਛਾ ਨਾ ਛੱਡੇ, ਉਹਨਾਂ ਦਾ ਭੈਅ ਉਹਨਾਂ ਦਾ ਪਿੱਛਾ ਨਾ ਛੱਡੇ। ਰਾਹ ਵਿਚ ਇਕ ਤਲਾਬ ਆਇਆ, ਪਾਣੀ ਪੀਣ ਲੱਗੇ ਤੇ ਫੜੇ ਗਏ। ਉਹਨਾਂ ਨੂੰ ਸਾਹਿਬਾਂ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ। ਜਿਸ ਵੇਲੇ ਪੇਸ਼ ਹੋਏ, ਸਿੱਖਾਂ ਦੇ ਦਰਸ਼ਨ-ਦੀਦਾਰ ਕੀਤੇ, ਗੁਰੂ ਤੇਗ ਬਹਾਦੁਰ ਜੀ ਦੇ ਦਰਸ਼ਨ ਕੀਤੇ ਤੇ ਕੰਨਾਂ ਵਿਚ ਬਾਣੀ ਦੀ ਸਰੋਤ ਪਈ ਤਾਂ ਇਕ ਚੋਰ ਇੰਨਾ ਸ਼ਰਮਿੰਦਾ ਹੋਇਆ ਕਿ ਲਾਗੇ ਇੱਕ ਜੰਡ ਸੀ। ਲੱਕੜੀ ਵੱਢੀ ਤੇ ਉਸ ਨੂੰ ਤਿੱਖੀ ਕਰਨ ਲੱਗ ਪਿਆ ਕਿ ਮੈਂ ਇਸ ਦੀ ਬਰਛੀ ਬਣਾ ਕੇ ਇਸ ਨੂੰ ਆਪਣੇ ਢਿੱਡ ਵਿਚ ਖੋਭ ਕੇ ਸੰਗਤ ਦੇ ਸਾਹਮਣੇ ਮਰ ਜਾਣਾ ਹੈ, ਕਿਉਂਕਿ ਮੈਂ ਬੜਾ ਵੱਡਾ ਪਾਪ ਕੀਤਾ ਹੈ। ਮੈਂ ਗੁਰੂ ਕਾ ਘੋੜਾ ਚੁਰਾਉਣ ਤੋਂ ਵੀ ਨਹੀਂ ਮੁੜਿਆ, ਮੇਰੇ ਵਰਗਾ ਹਤਿਆਰਾ ਕੋਈ ਨਹੀਂ।



ਸਾਹਿਬ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੇ ਉਸ ਦੇ ਦਿਲ ਦੀ ਜਾਣ ਕੇ ਉਸ ਨੂੰ ਰੋਕਿਆ। ਗੁਰੂ ਜੀ ਕਹਿਣ ਲੱਗੇ ਕਿ ਇਸ ਤਰ੍ਹਾਂ ਨਹੀਂ ਕਰਨਾ ਹੈ, ਕਿਉਂਕਿ ਪਛਤਾਵਾ ਹੀ ਗੁਨਾਹ ਦੀ ਸਜ਼ਾ ਹੈ। ਲੇਕਿਨ ਦੂਜੇ ਚੋਰ ਨੇ ਗੱਲਾਂ ਕਰਦਿਆਂ-ਕਰਦਿਆਂ ਹੀ ਸੂਲਾਂ ਵਾਲੀ ਖਿੱਟੀ ਬਣਾ ਲਈ ਤੇ ਛਾਲ ਮਾਰ ਕੇ ਉਤੇ ਨੂੰ ਚੜ੍ਹ ਗਿਆ ਪਰ ਗਰਨੇ ਦੀਆਂ ਸੂਲਾਂ ਉਸ ਦੇ ਬਦਨ ਦੇ ਆਰ-ਪਾਰ ਹੋ ਗਈਆਂ। ਉਸ ਨੇ ਤੜਪ-ਤੜਪ ਕੇ ਆਪਣੇ ਪ੍ਰਾਣ ਤਿਆਗ ਦਿੱਤੇ। ਔਰ ਕਿਹਾ ਕਿ ਮੈਂ ਗੁਨਾਹਗਾਰ ਹਾਂ, ਮੈਂ ਗੁਰੂ ਕਾ ਚੋਰ ਹਾਂ। ਹੇ ਨਿਰੰਕਾਰ ! ਮੈਨੂੰ ਬਖਸ਼ ਲੈ। ਉਸ ਗੁਰਦੁਆਰੇ ਦਾ ਨਾਂ ਉਸ ਤੋਂ ਬਾਅਦ ਸੂਲੀਸਰ ਪੈ ਗਿਆ। ਲੇਕਿਨ ਸਾਹਿਬਾਂ ਨੇ ਫਿਰ ਵੀ ਉਸਦੀ ਅਰਦਾਸ ਕੀਤੀ ਤੇ ਦੂਜੇ ਚੋਰ ਨੂੰ ਮਾਫ ਕਰ ਦਿੱਤਾ। ਐ ਗੁਰੂ ਕੇ ਸਿੱਖਾ, ਇਹੋ ਜਿਹੇ ਗੁਰੂ ਦੀ ਚਰਨ-ਸ਼ਰਨ ਵਿਚ ਆ ਕੇ ਤੂੰ ਭਵਸਾਗਰ ਤੋਂ ਪਾਰ ਹੋ ਜਾਏਂਗਾ।

***"ਤੇਰਾ ਏਕੋ ਨਾਮੁ ਮੰਜੀਠੜਾ***
***ਰਤਾ ਮੇਰਾ ਚੋਲਾ***
***ਸਦ ਰੰਗ ਢੋਲਾ ॥***

(ਪੰਨਾ ੭੨੯)

ਜਿਥੇ ਜੋੜੇ ਸੰਗਤ ਉਤਾਰਦੀ ਸੀ, ਭਾਈ ਜੈਤਾ ਉਥੇ ਆ ਕੇ ਖਲੋ ਗਿਆ। ਸਾਹਿਬਾਂ ਦੇ ਨੇਤਰਾਂ ਵਿਚ ਨੇਤਰ ਪਾਏ ਔਰ ਨੇਤਰਾਂ ਦੀ ਗੱਲ ਨੇਤਰਾਂ ਨੇ ਸਮਝੀ। ਫਿਰ ਸਾਹਿਬ ਗੋਬਿੰਦ ਰਾਏ, ਜੋ ਕਿ ਅਜੇ ਛੋਟੀ ਅਵਸਥਾ ਵਿਚ ਹੀ ਸੀ। ਉਹਨਾਂ ਨੇ 'ਭਾਈ ਜੈਤੇ' ਨੂੰ ਆਵਾਜ਼ ਮਾਰੀ ਤੇ ਕਿਹਾ ਕਿ ਤੂੰ ਕੁਝ ਲੈ ਕੇ ਹੀ ਆਇਆ ਹੈਂ। ਕੀਮਤੀ ਪਦਾਰਥ ਲੈ ਕੇ ਆਇਆ ਹੈਂ ਔਰ ਸ਼ਰਧਾ ਨਾਲ ਆਇਆ ਹੈਂ। ਪਿਆਰ ਦੇ ਪੁਤਲਿਆ ! ਕੁਰਬਾਨੀ ਦੇ ਮੁਜੱਸਮੇ, ਇਥੇ ਆ ਕੇ ਕਿਉਂ ਖਲੋ ਗਿਆ ਹੈਂ ? ਤੂੰ ਜਿਹੜੀ ਵਸਤੂ ਲਿਆਇਆ ਹੈਂ, ਉਹ ਇਥੇ ਆ ਕੇ ਰੱਖਦਾ ਕਿਉਂ ਨਹੀਂ ? ਤਾਂ ਭਾਈ ਜੈਤੇ ਨੇ ਰੁਕਦੀ ਹੋਈ ਜ਼ੁਬਾਨ ਨਾਲ ਗੁਰੂ ਜੀ ਨੂੰ ਇਹ ਅੱਖਰ ਵਰਤੇ ਕਿ ਸਾਂਈਂ, ਦੀਨ-ਦੁਨੀਆਂ ਦੇ ਮਾਲਿਕ, ਜੇ ਛੇਤੀ ਨਾਲ ਲਿਆ ਕੇ ਰੱਖ ਦੇਣ ਵਾਲੀ ਚੀਜ਼ ਹੁੰਦੀ ਤਾਂ ਮੈਂ ਕਦੋਂ ਦੀ ਲਿਆ ਕੇ ਰੱਖ ਦੇਣੀ ਸੀ। ਪਰ ਇਹ ਵਸਤੂ ਛੇਤੀ ਨਾਲ ਲਿਆ ਕੇ ਰੱਖ ਦੇਣ ਵਾਲੀ ਨਹੀਂ। ਸਾਹਿਬ ਕਹਿਣ ਲੱਗੇ, ਜੈਤਿਆ ! ਫਿਰ ਕੀ ਹੋਣਾ ਚਾਹੀਦਾ ਹੈ ? ਭਾਈ ਜੈਤਾ ਜੀ ਕਹਿਣ ਲੱਗੇ ਕਿ 'ਚੰਨਣ ਦੀ ਚੌਂਕੀ' ਮੰਗਵਾਉ, ਸੋਹਣੇ ਰੁਮਾਲੇ ਵਿਛਾਉ, ਧੂਪਦੀਪ ਸਮੱਗਰੀ ਪੈਦਾ ਕਰੋ। ਫਿਰ ਇਹ ਵਸਤੂ ਮੈਂ ਤੁਹਾਡੀ ਸੇਵਾ ਵਿਚ ਲਿਆ ਕੇ ਰੱਖ ਦੇਵਾਂਗਾ। ਜਿਸ ਤਰ੍ਹਾਂ ਭਾਈ ਜੈਤੇ ਨੇ ਕਿਹਾ, ਗੁਰੂ ਜੀ ਨੇ ਸਭ ਕੁੱਝ ਉਸੇ ਤਰ੍ਹਾਂ ਹੀ ਕਰਵਾ ਦਿੱਤਾ। ਫਿਰ ਭਾਈ ਜੈਤਾ ਜੀ ਸਹਿਜੇ-ਸਹਿਜੇ ਨਾਲ ਧਰਤੀ ਉਤੇ ਪੈਰ ਰੱਖਦੇ ਹੋਏ ਆਏ, ਪਰ ਅੰਦਰਲਾ ਭਰਿਆ ਹੋਇਆ। ਫਿਰ ਜਿਹੜੇ ਰੁਮਾਲ ਦੀਆਂ ਪਰਤਾਂ ਵਿਚ ਲਪੇਟਿਆ ਹੋਇਆ ਸੀ ਸਾਹਿਬਾਂ ਦਾ ਪਾਵਨ ਸੀਸ, ਉਹ ਪਰਤਾਂ ਲਾਹੀਆਂ ਸੀਸ ਨੰਗਾ ਹੋ ਗਿਆ ਤੇ ਭਾਈ ਜੈਤੇ ਨੇ ਸਾਰੀ ਸੰਗਤ ਨੂੰ ਦਰਸ਼ਨ ਕਰਵਾ ਕੇ ਚੰਨਣ ਦੀ ਚੌਂਕੀ ਤੇ ਰੱਖ ਦਿੱਤਾ। ਸਾਰੇ ਪਾਸੇ ਕੁਰਲਾਹਟ ਮੱਚ ਗਿਆ। ਭੁਚਾਲ ਜਿਹਾ ਆ ਗਿਆ ਸੰਗਤ ਵਿਚ ਤੇ ਮਾਈ-ਭਾਈ ਦੇ ਦਿਲ ਕਾਬੂ ਨਾ ਰਹੇ। ਪਰ ਛੋਟੀ ਜਿਹੀ ਉਮਰ ਦੇ ਮਾਲਿਕ ਗੁਰੂ ਜੀ ਉੱਠ ਕੇ ਖਲੋ ਗਏ ਸੰਗਤ ਵਿਚ ਤੇ ਕਹਿਣ ਲੱਗੇ, ਆਪਣੇ ਆਪ ਨੂੰ ਸੰਭਾਲੋ, ਇਹ ਰੋਣ ਦਾ ਸਮਾਂ ਨਹੀਂ। ਆਉਂਣ ਵਾਲੇ ਜ਼ਮਾਨੇ ਨੂੰ ਸੋਚੋ। ਜਿਸ ਮਕਸਦ ਲਈ ਕੁਰਬਾਨੀ ਹੋਈ ਹੈ, ਉਸ ਨੂੰ ਆਪਣੇ ਹਿਰਦੇ ਅੰਦਰ ਵਸਾਓ ਔਰ ਗੁਰਮਤਿ ਵਿਚ ਰੋਣਾ ਮਨ੍ਹਾ ਹੈ। ਕਿਉਂਕਿ ਰੋਣ ਵਾਲੇ ਨੂੰ ਝੂਠਾ ਮੰਨਿਆ ਗਿਆ ਹੈ। ਇਸ ਲਈ ਭਾਣੇ ਨੂੰ ਮਿੱਠਾ ਕਰਕੇ ਮੰਨੋ।

ਜੇ ਗੁਰੂ ਕਾ ਇਹੋ ਜਿਹਾ ਇਤਿਹਾਸ ਨਾ ਹੁੰਦਾ ਤਾਂ ਦੁਹਾਈ ਰੱਬ ਦੀ ਸਿੱਖਾਂ

ਵਿਚ ਇਹੋ ਜਿਹਾ ਸਿਦਕ ਵੀ ਨਾ ਹੁੰਦਾ। ਇਹ ਸਾਡੇ ਮਹਾਨ ਗੁਰੂਆਂ ਦੀਆਂ ਕੁਰਬਨੀਆਂ ਹੀ ਹਨ, ਜੋ ਅਸੀ ਆਪਣੀ ਜ਼ਿੰਦਗੀ ਦੇ ਇਸ ਖੁਸ਼ੀਆਂ-ਭਰੇ ਮਾਹੌਲ ਵਿਚ ਪਹੁੰਚੇ ਹਾਂ। ਅਗਰ ਸਾਡੇ ਗੁਰੂਆਂ ਨੇ ਸਾਡੇ ਪੰਥ ਵਾਸਤੇ, ਸਾਡੇ ਧਰਮ ਵਾਸਤੇ, ਸਾਡੀ ਸਿੱਖੀ ਵਾਸਤੇ ਕੁਰਬਾਨੀਆਂ ਨਾ ਦਿੱਤੀਆਂ ਹੁੰਦੀਆਂ ਤਾਂ ਸਾਡੇ ਬੱਚੇ ਗੁਰਮਤਿ ਨੂੰ ਅਪਣਾਉਣ ਦੀ ਬਜਾਇ ਸ਼ਾਇਦ ਮਨਮੱਤ ਨੂੰ ਅਪਣਾ ਲੈਂਦੇ। ਇਸ ਲਈ ਸਾਨੂੰ ਸਾਰੇ ਬੱਚਿਆਂ ਨੂੰ, ਜਵਾਨਾਂ ਨੂੰ, ਮਾਈ-ਭਾਈ, ਬਿਰਧ-ਬਾਲਿਕ ਨੂੰ ਗੁਰੂ ਤੇਗ ਬਹਾਦੁਰ ਜੀ ਦੀ ਸ਼ਹੀਦੀ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਕਿ ਅਗਰ ਆਪਣੇ ਧਰਮ ਵਾਸਤੇ ਆਪਣਾ ਆਪ ਵੀ ਕੁਰਬਾਨ ਕਰਨਾ ਪਵੇ ਤਾਂ ਸਾਨੂੰ ਹਰ ਵਕਤ ਤਿਆਰ ਰਹਿਣਾ ਚਾਹੀਦਾ ਹੈ। ਸਾਨੂੰ ਸ਼੍ਰੋਮਣੀ ਕਰਮ ਅਪਣਾਉਣਾ ਚਾਹੀਦਾ ਹੈ, ਤਾਂਕਿ ਸਾਨੂੰ ਹਰ ਪ੍ਰਕਾਰ ਦਾ ਗਿਆਨ ਹਾਸਿਲ ਹੋ ਸਕੇ। ਔਰ ਇਹ ਗਿਆਨ ਹਾਸਿਲ ਕਰਕੇ ਅਸੀਂ ਆਪ ਵੀ ਚੰਗੀ ਸਿੱਖਿਆ ਲਈਏ ਤੇ ਦੂਜਿਆਂ ਨੂੰ ਵੀ ਚੰਗੇ ਰਸਤੇ ਤੇ ਤੁਰਨ ਲਈ ਕਹੀਏ। ਔਰ ਸਾਨੂੰ ਉਸ ਵਿਸ਼ੇਸ਼ ਮੂਰਤ ਦੇ ਗੁਣ ਵੀ ਅਪਣਾਉਣੇ ਚਾਹੀਦੇ ਹਨ, ਜਿਸ ਦੀ ਮੂਰਤ ਗੁਰੂ ਜੀ ਨੇ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਅਗਰ ਅਸੀਂ ਇਸ ਮੂਰਤ ਦੇ ਗੁਣ ਅਪਣਾ ਲਵਾਂਗੇ ਤਾਂ ਜ਼ਿੰਦਗੀ ਵਿਚ ਔਖੇ ਤੋਂ ਔਖਾ ਕੰਮ ਵੀ ਸਾਨੂੰ ਸੌਖਾ ਲੱਗੇਗਾ। ਵੱਡੇ ਤੋਂ ਵੱਡਾ ਦੁੱਖ ਵੀ ਛੋਟਾ ਲੱਗੇਗਾ। ਇਸ ਲਈ ਸਾਨੂੰ ਸਾਰਿਆਂ ਨੂੰ ਇਸ ਵਿਸ਼ੇਸ਼ ਮੂਰਤ ਦੇ ਗੁਣ ਅਪਣਾਉਣੇ ਚਾਹੀਦੇ ਹਨ।

# ਜਾਗੁ ਰੇ ਮਨ ਜਾਗਨਹਾਰੇ ॥

*ਗੁਰ ਕੀ ਬਾਣੀ ਸਿਉ ਰੰਗੁ ਲਾਇ ॥*
*ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥*
*ਗੁਰ ਬਿਨੁ ਦੂਜਾ ਨਾਹੀ ਥਾਉ ॥*
*ਗੁਰੁ ਦਾਤਾ ਗੁਰੁ ਦੇਵੈ ਨਾਉ ॥੩॥*
*ਗੁਰੁ ਪਾਰਬ੍ਰਹਮ ਪਰਮੇਸਰੁ ਆਪਿ ॥*
*ਆਠ ਪਹਰ ਨਾਨਕ ਗੁਰ ਜਾਪਿ ॥੪॥*

(ਪੰਨਾ ੩੯੭)

*"ਜਾਗੁ ਰੇ ਮਨ ਜਾਗਨਹਾਰੇ ॥"*

(ਪੰਨਾ ੩੯੭)

ਗੁਰੂ ਕੀ ਪਰਮ ਸਤਿਕਾਰਯੋਗ ਸਾਧਸੰਗਤ ਜੀ, ਜੋ ਜੋ ਸਾਹਿਬਾਂ ਦੇ ਪਾਵਨ ਦਰਬਾਰ ਵਿਚ ਹਾਜ਼ਿਰ ਹੋਏ ਹੋ, ਆਪ ਸਭ ਵਡਭਾਗੀ ਹੋ, ਮੁਬਾਰਕ ਹੋ, ਚੰਗਿਆਂ ਕਰਮਾਂ ਦੇ ਮਾਲਿਕ ਹੋ, ਜਿਨ੍ਹਾਂ ਨੂੰ ਪੰਜਾਬ ਦੀ ਧਰਤੀ ਤੇ ਹਜ਼ਾਰਾਂ ਨੂੰ ਕਲਯੁਗ ਦੇ ਬਾਵਜੂਦ ਵੀ ਗੁਰੂ ਕੀ ਸੰਗਤ ਪ੍ਰਾਪਤ ਹੋਈ ਹੈ। ਔਰ ਸਤਿਗੁਰਾਂ ਨੇ ਵੀ ਆਪ ਜੀ ਦੇ ਹਿਰਦੇ ਵਿਚ ਆਪਣੀ ਬਾਣੀ ਦਾ ਪਿਆਰ, ਸਤਿਕਾਰ ਬਖਸ਼ਿਆ ਹੈ!

*"ਜਾਗੁ ਰੇ ਮਨ ਜਾਗਨਹਾਰੇ ॥"*

ਜਾਗਣਹਾਰੇ ਦਾ ਅਰਥ ਮੇਰੇ ਵਿਦਿਆ ਦਾਤਾ ਨੇ ਮੈਨੂੰ ਇਹ ਸਮਝਾਇਆ ਸੀ ਕਿ ਤੂੰ ਜਾਗ ਸਕਦਾ ਹੈਂ, ਜਾਗਣ-ਯੋਗ ਵੀ ਤੂੰ ਹੈਂ, ਪਰ ਤਾਂ ਜੇਕਰ ਤੂੰ ਜਾਗਣਾ ਚਾਹੇਂ!

*"ਜਾਗੁ ਰੇ ਮਨ ਜਾਗਨਹਾਰੇ ॥"*

ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਇਹ ਜ਼ਿਕਰ ਨਹੀਂ ਆਇਆ ਕਿ ਅੱਖਾਂ ਜਾਗਣ। ਇਹੋ ਜ਼ਿਕਰ ਆਇਆ ਹੈ ਕਿ ਮਨ ਤੂੰ ਹੀ ਜਾਗ। ਇਕ ਜਗ੍ਹਾ ਮੈਂ ਇਹ ਜ਼ਿਕਰ ਵੀ ਪੜ੍ਹਿਆ ਹੈ :

*"ਮਾਈ...,*
*ਸੋਇਆ ਮਨ ਜਗਾਏ ॥*

ਸੋ ਗੁਰਸਿੱਖੋ ! ਮਨ ਜਗਾਉਣਾ ਹੈ ।

***ਬਿਨੁ ਹਰਿ ਅਵਰੁ ਨ ਆਵਸਿ ਕਾਮਾ***
***ਝੂਠਾ ਮੋਹੁ ਮਿਥਿਆ ਪਸਾਰੇ ॥*** *(ਪੰਨਾ ੩੯੭)*

ਅੰਤ ਵੇਲੇ ਨਾਮ ਜਪਣ ਦਾ ਹੀ ਅਭਿਆਸ ਕਰੋ । ਕਿਉਂਕਿ ਜਪੇ ਹੋਇ ਨਾਮ ਤੋਂ ਬਿਨਾਂ ਤੇਰੇ ਕੰਮ ਹੋਰ ਕੋਈ ਵਸਤੂ ਨਹੀਂ ਆਉਣੀ ।

***"ਝੂਠਾ ਮੋਹੁ ਮਿਥਿਆ ਪਸਾਰੇ ॥"***

ਇਸ ਤੋਂ ਭਾਵ ਹੈ ਕਿ ਇਹ ਜਿਹੜਾ ਪਸਾਰਾ ਤੂੰ ਵੇਖ ਰਿਹਾ ਹੈਂ, ਇਹ ਸਭ ਮਿਥਿਆ ਹੋਇਆ ਹੈ । ਕਈ ਵੇਰਾਂ ਤੇ ਮਹਾਂ-ਪਰਲੋ ਆਈ ਤੇ ਕਈ ਵੇਰਾਂ ਆਉਣੀ ਹੈ । ਔਰ ਇਸ ਝੂਠੇ ਪਸਾਰੇ ਨਾਲ ਜਿਹੜਾ ਮੋਹ ਹੈ, ਉਹਵੀ ਤੇ ਝੂਠਾ ਹੀ ਹੈ ਨਾ । ਜਾਗਣਹਾਰਿਆ ਮਨਾ ! ਜਾਗ । ਤੂੰ ਜਾਗ ਕੇ ਬੜਾ ਕੁਝ ਕਰ ਸਕਦਾ ਹੈਂ ।

***"ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ ॥***

ਸਤਿਗੁਰੂ ਨੂੰ ਇੰਨਾ ਆਪਣੇ ਦਿਮਾਗ ਵਿਚ ਯਾਦ ਰੱਖ ਕਿ :

***ਗੁਰ ਕੇ ਚਰਨ ਕੇਸ ਸੰਗਿ ਝਾਰੇ ॥"***



ਭਾਵ ਕਿ ਆਪਣੇ ਗੁਰੂ ਦੇ ਚਰਨਾਂ ਦੀ ਜੇਕਰ ਕੇਸਾਂ ਨਾਲ ਵੀ ਸੇਵਾ ਕਰਨੀ ਪਵੇ ਨਾ ਤਾਂ ਪਰਹੇਜ਼ ਨਾ ਕਰੀਂ ।

ਇਕ ਜ਼ਿਕਰ ਗੁਰੂ ਗ੍ਰੰਥ ਵਿਚ ਇਹ ਵੀ ਆਇਆ ਹੈ ਕਿ ਨਾਨਕ-ਪਾਤਸ਼ਾਹੀ ਦੀ ਬਾਣੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਤਕ ਕੇਸਾਂ ਦਾ ਜ਼ਿਕਰ ਆਇਆ ਹੈ । ਭਾਵ ਕਿ ਦਸੇ ਪਾਤਸ਼ਾਹੀਆਂ ਹੀ ਕੇਸਾਧਾਰੀ ਸਨ।

***ਗੁਰ ਕੀ ਬਾਣੀ ਸਿਉ ਰੰਗੁ ਲਾਇ ॥***

ਇਥੇ ਰੰਗ ਤੋਂ ਭਾਵ ਖੱਟਾ, ਪੀਲਾ, ਨੀਲਾ ਰੰਗ ਨਹੀਂ । ਇਥੇ ਰੰਗ ਦੇ ਅਰਥ ਹਨ ਪ੍ਰੇਮ । ਮਨਾ ! ਤੇਰਾ ਧਰਮ ਹੈ ਗੁਰੂ ਕੀ ਬਾਣੀ ਨਾਲ ਪ੍ਰੇਮ ਕਰਨਾ, ਗੁਰੂ ਕੀ ਬਾਣੀ ਨਾਲ ਮੁਹੱਬਤ ਕਰਨਾ। ਧੰਨ ਗੁਰੂ "ਅਮਰ ਦੇਵ" ਸੱਚੇ ਪਾਤਸ਼ਾਹ ਜੀ ਵੀ ਫੁਰਮਾਉਂਦੇ ਹਨ :

***"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ***
***ਗਾਵਹੁ ਸਚੀ ਬਾਣੀ ॥"*** *(ਪੰਨਾ ੯੨੦)*

***"ਗੁਰ ਕੀ ਬਾਣੀ ਸਿਉ ਰੰਗੁ ਲਾਇ ॥"***

*(ਪੰਨਾ ੩੯੭)*

***ਸਾਧਸੰਗਿ ਜਉ ਤੁਮਹਿ ਮਿਲਾਇਓ***
***ਤਉ ਸੁਨੀ ਤੁਮਾਰੀ ਬਾਣੀ ॥***

*(ਪੰਨਾ ੬੧੪)*

ਇਸ ਤੋਂ ਭਾਵ ਹੈ ਕਿ ਜੇਕਰ ਤੇਰੀ ਸੇਵਾ ਪਰਵਾਨ ਹੋ ਗਈ, ਅਰਥਾਤ ਜੇਕਰ ਗੁਰੂ ਨੇ ਤੇਰੀ ਸੇਵਾ ਥਾਇ ਪਾ ਲਈ–

***"ਸਾ ਸੇਵਾ ਕੀਤੀ ਸਫਲ ਹੈ***
***ਜਿਤੁ ਸਤਿਗੁਰ ਕਾ ਮਨੁ ਮੰਨੇ ॥***

*(ਪੰਨਾ ੩੧੪)*

ਔਰ ਜੇਕਰ ਸਤਿਗੁਰ ਦਾ ਮਨ ਨਹੀਂ ਮੰਨਿਆ ਤਾਂ ਉਹ ਸੇਵਾ ਸਫਲ ਨਹੀਂ ਹੋਈ। ਔਰ ਜੇਕਰ ਸਤਿਗੁਰ ਦਾ ਮਨ ਮੰਨ ਗਿਆ ਤਾਂ ਜਿਹੜੇ ਬੱਜਰ ਪਾਪ ਵੀ ਕੀਤੇ ਹੋਏ ਸੀ, ਉਹ ਵੀ ਦੂਰ ਨੱਸ ਗਏ।

ਕਈ ਵੇਰਾਂ ਸੇਵਕ ਦੀ ਬੁੱਧੀ ਮਾਲਿਕ ਨਾਲੋਂ ਵੀ ਬੜੀ ਤੇਜ਼ ਹੋ ਜਾਂਦੀ ਹੈ। ਔਰ ਕਈ ਵੇਰਾਂ ਸੇਵਕ ਦਾ ਬਲ ਵੀ ਮਾਲਿਕ ਦੇ ਬਲ ਨਾਲੋਂ ਤੇਜ਼ ਹੋ ਜਾਂਦਾ ਹੈ।



ਇਸੇ ਤਰ੍ਹਾਂ "ਰਾਮ ਚੰਦਰ ਜੀ" ਨੇ ਵੀ ਪ੍ਰਸੰਨ ਹੋ ਕੇ ਇਕ ਮਾਲਾ ਦਿਤੀ ਹਨੂੰਮਾਨ ਜੀ ਨੂੰ ਔਰ ਇਕ ਕੱਛ। ਹੁਣ ਭਾਵੇਂ ਕੋਈ ਕੱਛ ਪਾਵੇ ਜਾਂ ਨਾ ਪਾਵੇ ਪਰ ਇਸ ਦਾ ਜ਼ਿਕਰ ਪੁਰਾਣੇ ਗ੍ਰੰਥਾਂ ਵਿਚ ਆਉਂਦਾ ਹੈ। ਜਦੋਂ ਗੁਰ ਸੁਆਮੀ ਤੁਲਸੀਦਾਸ ਜੀ ਬ੍ਰਿੰਦਾਬਨ ਗਏ ਸੀ ਨਾ ਤਾਂ ਉਹਨਾਂ ਨੂੰ ਪਾਂਡਵਾਂ ਨੇ ਆਖਿਆ ਕਿ ਇਹ ਰਾਮ ਦਾ ਬੜਾ ਪੁਜਾਰੀ ਹੈ, ਬੜਾ ਮਹਾਨ ਕਵੀ ਹੈ, ਚਲੋ ਇਸ ਨੂੰ ਸੈਰ ਕਰਵਾਈਏ। ਉਸ ਨੂੰ ਆਪਣੇ ਨਾਲ ਲੈ ਗਏ ਤੇ ਕਹਿਣ ਲੱਗੇ ਕਿ ਯਹ ਗੋਪਾਲ ਕਾ ਮੰਦਿਰ ਹੈ, ਯਹ ਗੰਧਾਰੀ ਕਾ ਮੰਦਿਰ ਹੈ, ਯਹ ਮੁਰਲੀ-ਮਨਹੋਰ ਕਾ ਮੰਦਿਰ ਹੈ। ਉਹ ਦੱਸਦੇ ਗਏ ਤੇ ਗੁਰ ਸੁਆਮੀ ਤੁਲਸੀਦਾਸ ਜੀ ਹੱਸਦੇ ਗਏ ਤੇ ਕਹਿਣ ਲੱਗੇ ਕਿ ਮੰਦਿਰ ਬਹੁਤ ਅੱਛੇ ਹੈਂ ਔਰ ਕ੍ਰਿਸ਼ਨ ਕੀ ਪ੍ਰਤਿਭਾ ਭੀ ਬੜੀ ਸੁੰਦਰ ਹੈ। ਔਰ ਜਿਹੜੇ ਪਾਂਡਵ ਸੀ ਉਹ ਖਿੱਝ ਗਏ ਤੇ ਕਹਿਣ ਲੱਗੇ, ਬ੍ਰਾਹਮਣਾ ! ਪਰ ਤੂੰ ਕਿਸੇ ਮੂਰਤੀ ਅੱਗੇ ਮੱਥਾ ਤੇ ਟੇਕਿਆ ਨਹੀਂ। ਇਹ ਸੁਣ ਕੇ ਬ੍ਰਾਹਮਣ ਜਲਾਲ ਵਿਚ ਆ ਗਿਆ ਤੇ ਕਹਿਣ ਲੱਗਾ :

***"ਕਰ ਮੁਰਲੀ ਕਰ ਕਾਸ਼ਨੀ"***

ਐ ਕ੍ਰਿਸ਼ਨ ! ਤੇਰੀ ਮੂਰਤੀ ਬਣਾਉਣ ਵਾਲੇ ਨੇ ਤੇਰੇ ਹੱਥ ਮੁਰਲੀ ਫੜਾਈ

ਹੋਈ ਹੈ। ਔਰ ਤੇਰੇ ਕੱਛ ਵੀ ਪਾਈ ਹੋਈ ਹੈ। ਤੈਨੂੰ ਮੂਰਤੀ ਬਣਾਉਣ ਵਾਲੇ ਨੇ ਬੜਾ ਹੀ ਸੋਹਣਾ ਬਣਾਇਆ ਹੋਇਆ ਹੈ। ਸਾਂਵਲਾ ਤੇਰਾ ਰੰਗ ਹੈ, ਇਕ ਲੱਤ ਦੂਜੀ ਲੱਤ ਉਤੇ ਚਾੜ੍ਹ ਕੇ ਤੇ ਕਮਰ ਤੇਰੀ ਟੇਢੀ ਜਿਹੀ ਕਰਕੇ ਲਾਲ ਤੇਰੇ ਬੁੱਲ੍ਹ ਬਣਾ ਦਿੱਤੇ ਤੇ ਉਸ ਉੱਪਰ ਮੁਰਲੀ ਰੱਖੀ ਹੋਈ ਹੈ। ਗਜ਼ਬ ਦੀ ਮੂਰਤੀ ਬਣਾਈ ਹੈ ਤੇਰੀ।

ਇਤਿਹਾਸ ਵਿਚ ਕ੍ਰਿਸ਼ਨ ਦਾ ਜ਼ਿਕਰ ਆਉਂਦਾ ਹੈ ਕਿ ਉਸ ਦਾ ਰੰਗ ਸਾਂਵਲਾ ਵੇਖ ਕੇ ਇਕ ਵਾਰੀ ਸਾਰੀਆਂ ਗੋਪੀਆਂ ਇਕੱਠੀਆਂ ਹੋਈਆਂ। ਇਕ ਗੋਪੀ ਕਹਿਣ ਲੱਗੀ ਕਿ ਤੈਨੂੰ ਪਤਾ ਨਹੀਂ ਕਿ ਇਕ ਵਾਰੀ ਕਾਲੀ ਨਾਗ ਨੂੰ ਨੱਥਣ ਗਿਆ ਸੀ ਪਰ ਉਸ ਨੂੰ ਜ਼ਹਿਰ ਭਰੀ ਹਵਾ ਮਾਰੀ, ਜਿਸ ਕਰਕੇ ਉਸ ਦਾ ਰੰਗ ਸਾਂਵਲਾ ਹੋ ਗਿਆ ਸੀ। ਦੂਜੀ ਗੋਪੀ ਕਹਿਣ ਲੱਗੀ ਕਿ ਗਲਤ ਹੈ। ਆਖਿਰ ਕਾਲੇ ਨਾਗ ਦੀ ਕੀ ਹਿੰਮਤ ਜੋ ਸਾਡੇ ਕ੍ਰਿਸ਼ਨ ਨੂੰ ਸਾਂਵਲਾ ਕਰ ਦੇਵੇ। ਤਾਂ ਗੋਪੀ ਕਹਿੰਦੀ ਫਿਰ ਕਿਸ ਤਰ੍ਹਾਂ ਸਾਂਵਲਾ ਹੋ ਗਿਆ ? ਕਹਿੰਦੀ ਗੋਪੀਆਂ ਨੇ ਬਹੁਤੀਆਂ, ਜੇਕਰ ਇਕ ਗੋਪੀ ਕੋਲ ਜਾਏ ਤਾਂ ਦੂਜੀ ਗੋਪੀ ਹੌਕੇ ਭਰਨ ਲਗਦੀ ਹੈ। ਇਹ ਸਾਡੇ ਹੌਕਿਆਂ ਨਾਲ ਹੀ ਸਾਂਵਲਾ ਹੋ ਗਿਆ ਹੈ। ਤੀਜੀ ਇਹ ਸਭ ਸੁਣ ਕੇ ਕਹਿਣ ਲੱਗੀ, ਨਹੀਂ, ਸਾਡੇ ਹੌਕਿਆਂ ਵਿਚ ਇੰਨੀ ਤਾਸੀਰ ਕਿਥੇ ? ਚੌਥੀ ਕਹਿੰਦੀ ਫਿਰ ਸਾਂਵਲਾ ਕਿਸ ਤਰ੍ਹਾਂ ਹੋਇਆ ? ਕਹਿੰਦੀ ਮੈਨੂੰ ਤਾਂ ਕਾਰਨ ਇਹ ਮਾਲੂਮ ਹੋਇਆ ਹੈ ਕਿ ਅਸੀਂ ਹਾਂ ਇਸਤਰੀਆਂ ਤੇ ਸਾਡਾ ਧਰਮ ਹੈ ਅੱਖਾਂ ਵਿਚ ਸੁਰਮਾਂ ਪਾਉਣਾ ਤੇ ਸੁਰਮੇ ਦਾ ਰੰਗ ਹੈ ਕਾਲਾ। ਔਰ ਜਿਹੜਾ ਆਪਣਾ ਇਸ਼ਕ ਹੁੰਦਾ ਹੈ, ਉਸਦੀ ਤਸਵੀਰ ਵੀ ਅੱਖਾਂ ਵਿਚ ਹੀ ਵੱਸਦੀ ਹੈ। ਅਰਥਾਤ ਸੁਰਮਾਂ ਵੀ ਅੱਖਾਂ ਵਿਚ ਤੇ ਇਸ਼ਕ ਦੀ ਤਸਵੀਰ ਵੀ ਅੱਖਾਂ ਵਿਚ,

**"ਕਜਰਾਰੀ ਅੱਖੀਓਂ ਮੇਂ,**
**ਬਸੇ ਰਹੇ ਦਿਨ ਰਾਤ।"**

ਭਾਵ ਕਿ ਉਹ ਸਾਡੇ ਸੁਰਮੇ ਵਿਚ ਹੀ ਲੇਟ-ਲੇਟ ਕੇ ਕਾਲਾ ਹੋ ਗਿਆ ਹੈ। ਪੰਜਵੀਂ ਗੋਪੀ ਬੋਲੀ, ਇਹ ਵੀ ਗਲਤ ਹੈ, ਅਸਲ ਵਿਚ ਅਸੀਂ ਕਰਦੇ ਹਾਂ ਪਾਪ ਤੇ ਪਾਪਾਂ ਦਾ ਰੰਗ ਹੁੰਦਾ ਹੈ ਕਾਲਾ। ਉਹ ਹੈ ਪਾਪ ਬਖਸ਼ਣ ਵਾਲਾ ਤੇ ਉਹ ਸਾਡੇ ਪਾਪ ਬਖਸ਼-ਬਖਸ਼ ਕੇ ਹੀ ਕਾਲਾ ਹੋ ਗਿਆ ਹੈ। ਭਾਵ ਜੋ ਕੁਝ ਵੀ ਹੈਂ ਤੂੰ ਸਾਂਵਲਾ ਹੈਂ ਤੇ ਤੇਰੇ ਹੱਥ ਮੁਰਲੀ ਹੈ ਔਰ ਮੈਂ ਮੁਰਲੀ ਵਾਲੇ ਨੂੰ ਨਹੀਂ ਬਲਕਿ ਧਨੁੱਸ਼ ਵਾਲੇ ਨੂੰ ਮੱਥਾ ਟੇਕਣਾ ਹੈ। ਭਾਵ ਕਿ ਮੈਂ ਰਾਮ ਕਾ ਪੁਜਾਰੀ

ਹੂੰ। ਔਰ ਗੁਰ ਸੁਆਮੀ ਤੁਲਸੀਦਾਸ ਬੜਾ ਚੰਗਾ ਕਵੀ ਵੀ ਸੀ। ਉਸਨੇ ਸੇਵਕ ਦਾ ਤੇ ਮਾਲਿਕ ਦਾ ਨਿਰਣਾ ਕਰਦਿਆਂ ਹੋਇਆਂ ਇਹ ਦੱਸਿਆ ਕਿ ਸ੍ਰੀ ਰਾਮ ਚੰਦਰ ਜੀ ਨੇ ਇਕ ਮਾਲਾ ਤੇ ਇਕ ਕੱਛ ਦੇ ਦਿੱਤੀ ਹਨੂੰਮਾਨ ਜੀ ਨੂੰ। ਕੱਛ ਤਾਂ ਉਹਨਾਂ ਨੇ ਪਹਿਣ ਲਈ, ਪਰ ਮਾਲਾ ਦਾ ਇਕ-ਇਕ ਮਣਕਾ ਕੱਢ ਕੇ ਭੰਨੀ ਜਾਣ। ਔਰ ਇਹ ਇਕ-ਇਕ ਮਣਕਾ ਕਈ ਸੈਂਕੜੇ ਰੁਪਇਆਂ ਦਾ ਸੀ ਤੇ ਰਾਮ ਜੀ ਕਹਿਣ ਲੱਗੇ ਕਿ ਇੰਨਾ ਕੀਮਤੀ ਇਹ ਮਣਕਾ ਹੈ ਤੇ ਤੂੰ ਕਿਉਂ ਇਸ ਨੂੰ ਤੋੜੀ ਜਾਂਦਾ ਹੈਂ। ਕਹਿਣ ਲੱਗੇ ਹਨੂੰਮਾਨ ਕਿ ਮੈਂ ਇਸ ਕਰਕੇ ਤੋੜ ਰਿਹਾ ਹਾਂ, ਕਿਉਂਕਿ ਮੈਨੂੰ ਇਸ ਵਿਚੋਂ ਕਿਤੇ ਵੀ ਰਾਮ ਨਹੀਂ ਲੱਭਾ। ਮੇਰੇ ਵਾਸਤੇ ਇਸ ਦਾ ਮੁੱਲ ਕੌਡੀ ਵੀ ਨਹੀਂ। ਤਾਂ ਰਾਮ ਜੀ ਕਹਿਣ ਲੱਗੇ ਤੇਰੇ ਵਿਚ ਹੈ ਰਾਮ ! ਉਸੇ ਵਕਤ ਉਹਨਾਂ ਆਪਣੀ ਛਾਤੀ ਚੀਰ ਕੇ ਵਿਚੋਂ ਦਿਲ ਕੱਢ ਕੇ ਵਿਖਾਇਆ ਕਿ ਇਹ ਹੈ ਰਾਮ। ਉਸ ਨੂੰ ਰਾਮ ਜੀ ਨੇ ਪੁੱਛਿਆ ਕਿ ਪੁਲ ਕਿਸ ਤਰ੍ਹਾਂ ਬੰਨ੍ਹਾਂਗੇ ? ਤਾਂ ਹਨੂੰਮਾਨ ਜੀ ਕਹਿਣ ਲੱਗੇ ਕਿ ਇਕ ਪੱਥਰ ਲਿਆਉ ਤੇ ਉਸ ਤੇ ਰਾਮ ਲਿਖ ਦੇਵੋ ਤੇ ਉਸ ਨੂੰ ਪਾਣੀ ਵਿਚ ਸੁੱਟ ਦੇਵੋ ਤੇ ਦੇਖੋ ਡੁੱਬਿਆ ਹੈ ਕਿ ਨਹੀਂ। ਰਾਮ ਜੀ ਹੈਰਾਨ ਹੋ ਕੇ ਕਹਿਣ ਲੱਗੇ ਕਿ ਮੇਰੇ ਲਿਖੇ ਨਾਮ ਨਾਲ ਪੱਥਰ ਵੀ ਤਰਨ ਲੱਗ ਪਏ। ਤਾਂ ਇਕ ਪੱਥਰ ਰਾਮ ਜੀ ਨੇ ਆਪ ਵੀ ਸੁੱਟਿਆ, ਪਰ ਉਹ ਡੁੱਬ ਗਿਆ। ਰਾਮ ਜੀ ਕਹਿੰਦੇ ਕਿ ਇਹ ਕਿਸ ਤਰ੍ਹਾਂ ਡੁੱਬ ਗਿਆ ? ਇਸ ਦਾ ਜਵਾਬ ਹਨੂੰਮਾਨ ਜੀ ਇਹ ਦਿੰਦੇ ਨੇ ਕਿ ਜਿਸ ਨੂੰ ਤੁਸੀਂ ਮਨੋਂ ਲਾਹ ਕੇ, ਹੱਥੋਂ ਫੜ ਕੇ ਘਿਰਣਾ ਕਰਕੇ ਵਗਾਹ ਕੇ ਮਾਰੋ, ਉਸ ਨੇ ਤਾਂ ਡੁੱਬਣਾ ਹੀ ਹੈ। ਗੱਲ ਤਾਂ ਇਹ ਹੈ ਕਿ ਆਪਣੇ ਮਨੋਂ ਨਾ ਵਿਛੜੇ, ਫਿਰ ਨਹੀਂ ਡੁਬੇਗਾ। ਸੇਵਕ ਦੀ ਮਾਲਿਕ ਨਾਲੋਂ ਵੀ ਬੁੱਧੀ ਤੇਜ਼ ਹੋ ਜਾਂਦੀ ਹੈ ਤੇ ਕਈ ਵਧੇਰੇ ਤਾਕਤ ਵੀ ਆ ਜਾਂਦੀ ਹੈ, ਜੇਕਰ ਉਹ ਸੱਚੀਂ-ਮੁੱਚੀਂ ਸੇਵਕ ਬਣ ਕੇ ਰਹੇ।

ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਸਾਹਿਬ ਵੇਲੇ ਦਾ ਜ਼ਿਕਰ ਹੋ ਰਿਹਾ ਹੈ ਕਿ ਅੰਦਰੋਂ ਆਵਾਜ਼ ਆਈ ਹੈ ਅਰਦਾਸ ਤੋਂ ਬਾਅਦ ਕਿ-

**"ਬੁਧੂ ਦੇ ਆਵੇ ਪੱਕੇ"**

ਪਰ ਬਾਹਰੋਂ ਆਵਾਜ਼ ਆਉਂਦੀ ਹੈ ਕਿ ਬੁੱਧੂ ਦੇ ਆਵੇ ਕੱਚੇ। ਫਿਰ ਅਰਦਾਸ ਹੋਈ, ਲੇਕਿਨ ਬਾਹਰੋਂ ਫਿਰ ਉਹੀ ਆਵਾਜ਼ ਆਈ-

**"ਬੁਧੂ ਦੇ ਆਵੇ ਕੱਚੇ"**

ਇਸੇ ਤਰ੍ਹਾਂ ਤਿੰਨ ਵਾਰੀ ਅਰਦਾਸ ਹੋਈ ਤਾਂ "ਗੁਰੂ ਅਰਜਨ ਦੇਵ ਜੀ"

ਨੇ ਸੇਵਕ ਨੂੰ ਆਖਿਆ ਕਿ ਬਾਹਰ ਜਾ ਕੇ ਦੇਖੋ ਕੌਣ ਹੈ ? ਤਾਂ ਸੇਵਕ ਨੇ ਕਿਹਾ "ਭਾਈ ਲੱਖੂ" ਹੈ। ਇਸ ਨੂੰ ਕਮਲੀਆ ਵੀ ਕਹਿੰਦੇ ਨੇ ਤੇ ਇਸ ਦਾ ਨਾਮ ਗੱਦੋ ਰਮਦਾਸ ਵੀ ਹੈ। ਔਰ ਉਸ ਪਿੰਡ ਦਾ ਨਾਮ ਵੀ ਗੱਦੋ ਰਮਦਾਸ ਹੈ। ਸਾਹਿਬ ਮੁਸਕਰਾ ਕੇ ਕਹਿਣ ਲੱਗੇ ਕਿ ਸੇਵਕ ਦਾ ਬਚਨ ਤੇ ਹੋ ਗਿਆ। ਕਹਿਣ ਲੱਗਾ ਕਿ ਮੇਰੀ ਤਾਂ ਸਾਰੀ ਪੂੰਜੀ ਲੱਗ ਗਈ ਹੈ। ਮੈਂ ਤਾਂ ਉੱਜੜ ਗਿਆ ਹਾਂ, ਬਰਬਾਦ ਹੋ ਗਿਆ ਹਾਂ। ਸਾਹਿਬ ਕਹਿੰਦੇ ਕਿ ਰੋ ਨਾ, ਤੇਰੀਆਂ ਵਿਕ ਜਾਣਗੀਆਂ ਇਹ ਕੱਚੀਆਂ-ਪੱਕੀਆਂ, ਪਰ ਇਹ ਰਹਿਣਗੀਆਂ ਕੱਚੀਆਂ ਹੀ। ਭਾਵ ਕਿ ਸਭ ਕੁਝ ਭਾਵੇਂ ਨਸ਼ਟ ਹੋ ਜਾਏ, ਪਰ ਸੇਵਕ ਦਾ ਬਚਨ ਕਦੇ ਵੀ ਟੱਲ ਨਹੀਂ ਸਕਦਾ। ਉਸ ਨੇ ਜੋ ਕਹਿ ਦਿੱਤਾ ਤੇ ਸੋ ਕਹਿ ਦਿੱਤਾ। ਪਰ ਜਦੋਂ ਸੇਵਕ ਦੀ ਸੇਵਾ ਪਰਵਾਨ ਹੋ ਜਾਂਦੀ ਹੈ, ਉਦੋਂ ਸੇਵਕ ਵਿਚ ਤੇ ਮਾਲਿਕ ਵਿਚ ਕੋਈ ਅੰਤਰ ਨਹੀਂ ਰਹਿੰਦਾ। ਐ ਮਨਾ, ਸੇਵਾ ਕਰ ਤੇ ਇਸ ਤਰ੍ਹਾਂ ਨਾਲ ਕਰ ਕਿ :

***"ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥***
***ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥"***

*(ਪੰਨਾ ੩੮੭)*



ਬੜਾ ਵੱਡਾ ਤਪੀਆ ਤੇ ਸਾਧਨਾ ਕਰਨ ਵਾਲਾ ਚੰਗਾ। ਔਰ ਜਿਸ ਦੀ ਕਈ ਵਰ੍ਹਿਆਂ ਦੀ ਸਾਧਨਾ। ਉਹ "ਬਾਬਾ ਬੁੱਢਾ ਜੀ" ਦੀ ਬੀੜ ਵਿਚ ਆ ਗਿਆ ਤੇ ਅੱਠ ਦਿਨ ਚੁੱਪ ਕਰ ਕੇ ਬੈਠਾ ਰਿਹਾ। ਔਰ ਇਹ ਬਾਬੇ ਬੁੱਢੇ ਨੂੰ ਵੇਖਦਾ ਰਿਹਾ। ਰਾਤ ਗਿਆਰਾਂ ਵੱਜ ਜਾਣ ਤੇ ਉਸ ਤੋਂ ਬਾਅਦ ਜਿੰਨੀ ਮਾਇਆ ਚੜ੍ਹਾਵੇ ਵਾਸਤੇ ਚੜ੍ਹਦੀ ਸੀ, ਉਸ ਨੂੰ ਇਕੱਠੀ ਕਰਦੇ ਸਨ। ਇਹ ਸਭ ਕੁਝ ਵੇਖ ਕੇ ਉਸ ਤਪੀਏ ਦੇ ਬਾਬਾ ਜੀ ਅੱਗੇ ਹੱਥ ਜੁੜ ਗਏ ਤੇ ਕਹਿਣ ਲੱਗੇ ਕਿ ਜਿਹੋ ਜਿਹਾ ਤੁਹਾਡੇ ਬਾਰੇ ਸੁਣਿਆ ਸੀ, ਉਸ ਤੋਂ ਜ਼ਿਆਦਾ ਤੁਹਾਨੂੰ ਨੇਤਰਾਂ ਨਾਲ ਵੇਖ ਲਿਆ ਹੈ। ਔਰ ਅੱਜ ਮੈਂ ਖੈਰ ਕਰ ਕੇ ਤੇ ਝੋਲੀ ਅੱਡ ਕੇ ਤੇਰੇ ਅੱਗੇ ਆਇਆ ਹਾਂ ਕਿ ਇਹ ਨਾਮ ਦਾ ਕਿਣਕਾ, ਇਹ ਨਾਮ ਦੀ ਦਾਤ, ਇਹ ਨਾਮ ਦਾ ਜਹਾਜ਼, ਇਸ ਉੱਪਰ ਤੁਸੀਂ ਮੈਨੂੰ ਵੀ ਸਵਾਰ ਕਰ ਦਿਉ। ਹੇ ਬਾਬਾ ਜੀ, ਤੁਸੀਂ ਪਾਰਸ ਹੋ। ਮੈਨੂੰ ਵੀ ਆਪਣੇ ਨਾਲ ਛੂਹ ਕੇ ਸੋਨਾ ਬਣਾ ਦਿਉ। ਬੜੇ ਤਰਲੇ ਨਾਲ ਆਪਣੇ ਮਨ ਦੀ ਭਾਵਨਾ ਦੱਸੀ ਤਪੀਏ ਨੇ। ਇਹ ਸਭ ਕੁਝ ਬਾਬਾ ਜੀ ਸੁਣਦੇ ਰਹੇ ਤੇ ਜਿਸ ਵੇਲੇ ਉਸ ਤਪੀਏ ਦੀ ਅਰਜ਼ ਖਤਮ ਹੋਈ

ਨਾ ਤੇ ਬਾਬਾ ਬੁੱਢਾ ਜੀ ਦੇ ਉਸ ਤਪੀਏ ਅੱਗੇ ਹੱਥ ਜੁੜ ਗਏ। ਕਹਿੰਦੇ ਕਿ ਤੂੰ ਬੜਾ ਚੰਗਾ ਹੈਂ ਤੇ ਤੇਰੀ ਭਾਵਨਾ ਵੀ ਬੜੀ ਚੰਗੀ ਹੈ, ਕਿਉਂਕਿ ਤੂੰ ਨਾਮ ਲੱਭਦਾ ਫਿਰਦਾ ਹੈਂ। ਪਰ ਤਪੀਆ ਤੂੰ ਥੋੜਾ ਜਿਹਾ ਟਪਲਾ ਖਾ ਗਿਆ ਹੈਂ। ਕਿਉਂਕਿ ਤੂੰ ਨਾਮ ਦੀ ਦਾਤ ਮੇਰੇ ਕੋਲੋਂ ਮੰਗਦਾ ਪਿਆ ਹੈਂ, ਤੂੰ ਨਾਮ ਦੀ ਬਰਕਤ ਮੇਰੇ ਕੋਲੋਂ ਮੰਗਦਾ ਪਿਆ ਹੈਂ, ਤੂੰ ਨਾਮ ਦੇ ਜਹਾਜ਼ ਤੇ ਮੇਰੇ ਜ਼ਰੀਏ ਚੜ੍ਹਨਾ ਚਾਹੁੰਦਾ ਹੈਂ। ਪਰ ਤਪੀਆ ! ਮੈਂ ਤਾਂ ਆਪ ਕਿਸੇ ਦੇ ਦਰ ਦਾ ਭਿਖਾਰੀ ਹਾਂ। ਮੈਂ ਤਾਂ ਇੰਨਾ ਕਰ ਸਕਦਾ ਹਾਂ ਕਿ ਉਸ ਦਾਤੇ ਦੇ ਕੋਲ ਮੈਂ ਤੈਨੂੰ ਲੈ ਜਾ ਸਕਦਾ ਹਾਂ।

***ਗੁਰ ਕੀ ਬਾਣੀ ਸਿਉ ਰੰਗੁ ਲਾਇ ॥***
***ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥***
***ਗੁਰ ਬਿਨੁ ਦੂਜਾ ਨਾਹੀ ਥਾਉ ॥***
***ਗੁਰੁ ਦਾਤਾ ਗੁਰੁ ਦੇਵੈ ਨਾਉ ॥੩॥***

*(ਪੰਨਾ ੩੮੭)*

ਤਪੀਆ, ਮੈ ਤੈਨੂੰ 'ਨਾਮ ਦੀ ਦਾਤ' ਦੇਣ ਵਾਲੇ ਦਾਤੇ ਕੋਲ ਲੈ ਚਲਦਾ ਹਾਂ। ਇਹ ਹੈ ਗੁਰਮਤਿ ਤੇ ਇਹ ਉਹ ਲੋਕ ਹੈ, ਜਿਨ੍ਹਾਂ ਨੇ ਤਿਆਗੀ ਹੋ ਕੇ ਗੁਰਮਛਿ ਨੂੰ ਪ੍ਰਚਾਰਿਆ। ਇਸੇ ਤਰ੍ਹਾਂ ਬਾਬਾ ਬੁੱਢਾ ਜੀ ਤਪੀਏ ਨੂੰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ।

ਭਾਈ ਸਾਹਿਬ ਭਾਈ ਗੁਰਦਾਸ ਜੀ ਉਦਾਹਰਣ ਦੇ ਕੇ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਕਿਸੇ ਦਰੱਖਤ ਨੂੰ ਕੋਈ ਫਲ ਲੱਗਾ ਹੈ ਤਾਂ ਜੋ ਉਸ ਫਲ ਦਾ ਸਵਾਦ ਹੈ ਉਹ ਤੁਹਾਨੂੰ ਉਸ ਦੇ ਪੱਤੇ ਵਿਚੋਂ ਪ੍ਰਾਪਤ ਨਹੀਂ ਹੋ ਸਕਦਾ। ਇਸੇ ਤਰ੍ਹਾਂ ਵਾਹਿਗੁਰੂ ਹਰ ਜ਼ੱਰਰੇ ਵਿਚ ਰਮਿਆ ਹੋਇਆ ਹੈ, ਪਰ ਇਸ ਦੇ ਦਰਸ਼ਨ ਕਿਸੇ ਮਹਾਂਪੁਰਸ਼ ਦੇ ਨੇਤਰਾਂ ਨੂੰ ਹੀ ਹੋ ਸਕਦੇ ਹਨ। ਫਿਰ ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਨੇ, ਕਿਉਂਕਿ ਵਾਹਿਗੁਰੂ ਦਾ ਨਾਮ ਉਸ ਦੇ ਹਿਰਦੇ ਵਿਚ ਰਮ ਜਾਂਦਾ ਹੈ।

***"ਗੁਰ ਬਿਨੁ ਦੂਜਾ ਨਾਹੀ ਥਾਉ ॥***
***ਗੁਰੁ ਦਾਤਾ ਗੁਰੁ ਦੇਵੈ ਨਾਉ ॥"***

*(ਪੰਨਾ ੩੮੭)*

ਸਬਰ ਦੀ ਮਹਿਮਾ ਕਰਦਿਆਂ-ਕਰਦਿਆਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਨੇ ਬਚਨ ਲਿਖੇ ਨੇ :

***"ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥***
***ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥"*** *(ਪੰਨਾ ੩੯੭)*
***ਧਨੁ ਮਾਇਆ ਸੰਪੈ ਤਿਸੁ ਦੇਵਉ***
***ਜਿਨਿ ਹਰਿ ਮੀਤੁ ਮਿਲਾਇਓ ॥੧॥***

*(ਪੰਨਾ ੭੧੯)*

ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਮੈਂ ਸਾਰਾ ਧਨ ਉਸ ਦੇ ਅੱਗੇ ਅਰਪਣ ਕਰ ਦਿਆਂ, ਸਾਰੀ ਮਾਇਆ ਉਸ ਦੇ ਅੱਗੇ ਇਕੱਠੀ ਕਰ ਦਿਆਂ, ਸਾਰੀ ਸੰਪਤੀ ਤੇ ਜਾਇਦਾਦ ਉਸ ਦੇ ਚਰਨਾਂ ਤੋਂ ਵਾਰ ਦੇਵਾਂ, ਜਿਸ ਨੇ ਮੈਨੂੰ ਮਿਲਾ ਦਿੱਤਾ ਹੋਵੇ ਸਤਿਨਾਮ ਵਾਹਿਗੁਰੂ ਨਾਲ । ਬਾਪੂ ਸਾਨੂੰ ਐਵੇਂ ਤੇ ਨਹੀਂ ਨਾ ਯਾਦ ਦਿਲਾਉਂਦਾ;

***"ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥***

ਇਸ ਤੋਂ ਭਾਵ ਹੈ ਕਿ ਆਵੇ ਕੋਈ ਗੁਰੂ ਕਾ ਪਿਆਰਾ ਜਿਹੜਾ ਸਾਨੂੰ ਵਿਛੜਿਆਂ ਹੋਇਆਂ ਨੂੰ ਜੋੜ ਦੇਵੇ । ਔਰ ਜਿਹੜਾ ਜੋੜਦਾ ਹੈ ;

***ਚਰਨ ਗਹਉ***

ਅਰਥਾਤ ਕਿ ਮੈਂ ਉਸ ਦੇ ਚਰਨ ਫੜ ਲਵਾਂ ।

***ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ਰਹਾਉ॥***

*(ਪੰਨਾ ੭੦੧)*

ਔਰ ਰਸਨਾ ਦੇ ਨਾਲ ਚੰਗਾ-ਚੰਗਾ ਮੈਂ ਉਸ ਵਿਅਕਤੀ ਦੇ ਬਾਰੇ ਬੋਲ ਬੋਲਾਂ । ਜਿਹੜਾ ਮੈਨੂੰ ਜੋੜ ਦੇਵੇ ਉਸ ਵਿਛੜੇ ਹੋਏ ਮਿੱਤਰ ਨਾਲ ।

ਗੁਰੂ ਕੇ ਪਿਆਰਿਓ ! ਮਨੁੱਖਾ ਜਨਮ ਮਿਲਿਆ ਹੈ । ਇਸ ਲਈ ਤਰਲੇ ਲਉ, ਮਿੰਨਤ ਕਰੋ ਕਿ ਅਸੀਂ ਕੋਈ ਸਵਾਸ ਵਿਅਰਥ ਨਾ ਗਵਾ ਬੈਠੀਏ । ਮੇਰੇ ਭਾਗ ਸਫਲ ਹੋ ਜਾਣਗੇ, ਜਦੋਂ ਮੈਨੂੰ ਮੇਰੇ ਪਿਆਰੇ ਦੇ ਮਿਲਾਪ ਹੋ ਜਾਣਗੇ ।

ਐ ਮਨੁੱਖ ! ਇਹ ਕੋਈ ਕਥਾ ਨਹੀਂ, ਇਹ ਕੋਈ ਮਨ ਦੀ ਕਲਪਨਾ ਨਹੀਂ, ਇਹ ਕੋਈ ਨਾਵਲ ਨਹੀਂ, ਬਲਕਿ ਇਹ ਤਾਂ ਅਮਲੀ ਜੀਵਨ ਹੈ । ਇਸ ਲਈ ਆਪਣੇ ਜੀਵਨ ਨੂੰ ਸਵਾਰੋ ।

***"ਨਾਨਕ ਤਿਨਾ ਬਸੰਤੁ ਹੈ***
***ਜਿਨ੍ ਘਰਿ ਵਸਿਆ ਕੰਤੁ ॥***

***ਜਿਨ ਕੇ ਕੰਤ ਦਿਸਾਪੁਰੀ***
***ਸੇ ਅਹਿਨਿਸਿ ਫਿਰਹਿ ਜਲੰਤ ॥੨॥***

(ਪੰਨਾ ੭੯੧)

ਇਨ੍ਹਾਂ ਪੰਕਤੀਆਂ ਦੇ ਅਰਥ ਗੁਰੂ ਜੀ ਦੱਸਦੇ ਹਨ, ਕਿ ਜਿਸ ਪਤੀਬਰਤਾ ਇਸਤਰੀ ਦਾ ਪਤੀ ਘਰ ਵਿਚ ਨਹੀਂ ਹੁੰਦਾ, ਉਹ ਉਸਦੇ ਵਿਛੋੜੇ ਵਿਚ ਦਿਨੇ-ਰਾਤ ਸੜਦੀ ਹੈ। ਉਸ ਦੇ ਵਿਛੋੜੇ ਵਿਚ ਦਿਨੇ-ਰਾਤ ਕ੍ਰਿਝਦੀ ਹੈ। ਸਾਹਿਬ ਸੱਚੇ ਪਾਤਸ਼ਾਹ "ਪਤੀਬਰਤਾ" ਧਰਮ ਵਾਸਤੇ ਬੜਾ ਕੁਝ ਲਿਖਦੇ ਨੇ। ਉਹ ਲਿਖਦੇ ਨੇ-ਕਿ ਐ ਮੇਰੇ ਪਤੀ ! ਰੁੱਤ ਚੰਗੀ ਹੈ, ਫੁੱਲ ਖਿੜੇ ਹੋਏ ਨੇ ਤੇ ਭੌਰੇ ਗੂੰਜਦੇ ਨੇ। ਪਰ ਤੁਸੀਂ ਘਰ ਵਿਚ ਨਾ ਹੋਵੋ ਤੇ ਮੇਰੇ ਵਿਹੜੇ ਵਿਚ ਖੇਹ ਉਡਦੀ ਹੈ। ਭਾਵ ਕਿ ਪਤੀ ਤੋਂ ਬਿਨਾਂ ਉਸ ਨੂੰ ਕੁਝ ਵੀ ਚੰਗਾ ਨਹੀਂ ਲੱਗਦਾ।

***"ਮਨ ਆਸ ਊਡੀਣੀ ਮੇਰੇ ਪਿਆਰੇ"***

ਮਾਨ ਸਿੰਘ ਜੀ ਕਹਿੰਦੇ ਨੇ ਕਿ ਗੁਰੂ ਕੇ ਸਿੱਖੋ! ਤੁਸੀਂ ਧੰਨ ਹੋ, ਕਿਉਂਕਿ ਤੁਹਾਨੂੰ ਵਾਹਿਗੁਰੂ ਨੇ ਮਨੁੱਖਾ ਜਨਮ ਵਿਚ ਸਫਲ ਘੜੀ ਬਖਸ਼ੀ ਹੈ ਕਿ ਆਪਣੇ ਪਿਆਰੇ ਨਾਲ ਵੀ ਤੁਸੀਂ ਬਚਨ ਕਰ ਸਕੋ।



***ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ਰਹਾਉ॥***
***ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥...***
***ਸਤਸੰਗਤੀ ਸੰਗਿ ਹਰਿ ਧਨੁ ਖਟੀਐ...***
***ਹਰਿ ਧਨੁ ਲਇਆ ਨ ਜਾਈ ॥੨॥...***
***ਭਗਤੀ ਹਰਿ ਲਿਵ ਲਾਈ ॥...***
***ਹਲਤਿ ਪਲਤਿ ਹਰਿ ਧਨੈ ਕੀ***
***ਭਗਤਾ ਕਉ ਮਿਲੀ ਵਡਿਆਈ ॥੩॥***

(ਪੰਨਾ ੭੩੪)

ਅਗਰ ਕਿਸੇ ਨੇ ਇਹ ਪਰਖਣਾ ਹੋਵੇ ਨਾ ਕਿ ਅੱਜ ਮੇਰੇ ਉਤੇ ਨਿਰੰਕਾਰ ਪ੍ਰਸੰਨ ਹੈ ਜਾਂ ਨਹੀਂ, ਤਾਂ ਉਹ ਆਪਣੇ ਦਿਨ ਵਲ ਧਿਆਨ ਮਾਰ ਕੇ ਵੇਖ ਲਵੇ। ਅਰਥਾਤ ਕਿ ਜੇ ਤਾਂ ਉਸ ਨੂੰ ਆਪਣੇ ਦਿਨ ਵਿਚ ਸਾਧਸੰਗਤ ਵਿਚ ਬੈਠਣ ਦਾ ਮੌਕਾ ਮਿਲ ਗਿਆ ਤਾਂ ਫਿਰ ਉਹ ਸਮਝ ਲਵੇ ਕਿ ਵਾਹਿਗੁਰੂ ਮੇਰੇ ਤੇ ਪ੍ਰਸੰਨ ਹੈ। ਔਰ ਅਗਰ ਨਾ ਮੌਕਾ ਮਿਲੇ ਤਾਂ ਫਿਰ ਉਹ ਸਮਝ ਲਵੇ ਕਿ ਵਾਹਿਗੁਰੂ ਮੇਰੇ ਤੇ ਪ੍ਰਸੰਨ ਨਹੀਂ। ਕਿਉਂਕਿ ਗੁਰੂ ਘਰ ਵਿਚ ਸਮਾਂ ਬਿਤਾਉਣ ਦਾ ਕਿਸੇ-

ਕਿਸੇ ਨੂੰ ਹੀ ਨਸੀਬ ਹੁੰਦਾ ਹੈ। ਉਹ ਮਨੁੱਖ ਵੱਡਿਆਂ ਭਾਗਾਂ ਵਾਲਾ ਮੰਨਿਆ ਜਾਂਦਾ ਹੈ, ਜਿਸ ਨੂੰ ਸਤਿਸੰਗਤ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹ ਉਹ ਘੜੀਆਂ ਹਨ, ਜੋ ਗੁਰੂ ਘਰ ਵਿਚ ਲੇਖੇ ਪੈ ਜਾਂਦੀਆਂ ਹਨ। ਤੁਸੀਂ ਆਪਣੇ ਆਪ ਨੂੰ ਦੁਨੀਆਂ ਵਿਚ ਇਹੋ ਜਿਹਾ ਸਿੱਖ ਬਣਾਉ ਕਿ ਦੂਸਰਾ ਸਿੱਖ ਤੁਹਾਨੂੰ ਮਿਲ ਕੇ ਆਪਣੇ ਆਪ ਨੂੰ ਵੱਡਿਆਂ ਭਾਗਾਂ ਵਾਲਾ ਸਮਝੇ। ਆਪਣੇ ਆਪ ਨੂੰ ਦੁਨਿਆਵੀ ਕੰਮਾਂ ਤੋਂ ਥੋੜਾ ਜਿਹਾ ਦੂਰ ਕਰ ਕੇ ਸਤਿਸੰਗਤ ਦੀਆਂ ਘੜੀਆਂ ਨੂੰ ਪ੍ਰਾਪਤ ਕਰੋ। ਕਿਉਂਕਿ ਹਰ ਦੁੱਖ ਦਾ ਇਲਾਜ ਸਤਿਸੰਗਤ ਵਿਚ ਹੀ ਜਾ ਕੇ ਖਤਮ ਹੋ ਸਕਦਾ ਹੈ। ਔਰ ਸੁੱਖਾਂ ਦੀਆਂ ਘੜੀਆਂ ਪ੍ਰਾਪਤ ਹੋ ਸਕਦੀਆਂ ਹਨ ਤੇ ਲੋਕ ਤੇ ਪਰਲੋਕ ਦੇ ਸੁੱਖ ਪ੍ਰਾਪਤ ਹੋ ਸਕਦੇ ਨੇ।

# ਸਿੱਖ ਦੀ ਜ਼ਿੰਦਗੀ ਦਾ ਟਾਈਮ-ਟੇਬਲ

ਗੁਰੂ ਕੀ ਬਾਣੀ ਐਸੀ ਪਵਿੱਤਰ ਬਾਣੀ ਹੈ, ਜਿਹੜੀ ਕਿ ਹਰ ਇੱਕ ਸਿੱਖ ਪੜ੍ਹਦਾ ਹੈ। ਔਰ ਜਿਹੜਾ ਨਹੀਂ ਪੜ੍ਹਦਾ ਉਹ ਮਨਮਤੀਆ ਅਖਵਾਉਂਦਾ ਹੈ। ਇਸ ਲਈ ਬਾਣੀ ਹਰ ਸਮੇਂ ਤੇ ਪੜ੍ਹਨੀ ਚਾਹੀਦੀ ਹੈ, ਭਾਵ ਕਿ ਭਾਵੇਂ ਇਨਸਾਨ ਨੂੰ ਦੁੱਖ ਮਿਲੇ ਹੋਣ ਤੇ ਭਾਵੇਂ ਇਨਸਾਨ ਨੂੰ ਖੁਸ਼ੀ ਮਿਲੀ ਹੋਵੇ। ਪਰ ਖੁਸ਼ੀ ਵਿਚ ਤਾਂ ਹਰ ਇਕ ਸਿੱਖ ਬਾਣੀ ਪੜ੍ਹਦਾ ਹੈ ਤੇ ਸੁਣਦਾ ਵੀ ਹੈ। ਲੇਕਿਨ ਦੁਖ ਵਿਚ ਵੀ ਬਾਣੀ ਨੂੰ ਭੁੱਲਣਾ ਨਹੀਂ ਚਾਹੀਦਾ। ਕਿਉਂਕਿ ਦੁੱਖਾਂ ਕਰਕੇ ਇਨਸਾਨ ਦਾ ਰੱਬ ਉਤੋਂ ਭਰੋਸਾ ਉੱਠ ਜਾਂਦਾ ਹੈ। ਜਿਸ ਕਰਕੇ ਉਹ ਬਾਣੀ ਪੜ੍ਹਨਾ ਛੱਡ ਦਿੰਦੇ ਹਨ। ਲੇਕਿਨ ਗੁਰਮਤਿ ਦੇ ਅਨੁਸਾਰ ਬਾਣੀ ਨਾ ਪੜ੍ਹਨ ਵਾਲੇ ਨੂੰ 'ਮਨਮਤੀਆ' ਕਿਹਾ ਜਾਂਦਾ ਹੈ ਇਸ ਲਈ ਗੁਰੂ ਆਪਣੇ ਸਿੱਖ ਨੂੰ ਜਿਸ ਤਰ੍ਹਾਂ ਰੱਖਦਾ ਹੈ ਉਸ ਨੂੰ ਉਸੇ ਤਰ੍ਹਾਂ ਕਬੂਲ ਕਰਨਾ ਚਾਹੀਦਾ ਹੈ ਗੁਰੂ ਕਾ ਹੁਕਮ। ਭਾਵੇਂ ਗੁਰੂ ਇਨਸਾਨ ਨੂੰ ਸੁਖ ਦਿੰਦਾ ਹੈ ਤੇ ਭਾਵੇਂ ਦੁੱਖ। ਭਾਵੇਂ ਅਮੀਰੀ ਦਿੰਦਾ ਹੈ ਤੇ ਭਾਵੇਂ ਗਰੀਬੀ ਅਰਥਾਤ ਉਸ ਨੂੰ ਵਾਹਿਗੁਰੂ ਦਾ ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ। ਜਿਹੜੇ ਗੁਰੂ ਕੇ ਸਿੱਖ ਪਰਵਾਨ ਹੋ ਗਏ ਆਪਣੇ ਧਰਮ ਵਾਸਤੇ, ਉਹਨਾਂ ਦੀ ਅਵਸਥਾ ਬਿਆਨ ਕੀਤੀ ਹੈ,

***ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥***

*(ਪੰਨਾ ੩੧੮)*

ਫਿਰ ਉਥੇ ਆ ਕੇ ਉਹ ਟਿਕ ਜਾਂਦੇ ਨੇ ਕਿ ਹੇ ਵਾਹਿਗੁਰੂ ! ਹੇ ਨਿਰੰਕਾਰ ! ਹੇ ਸੱਚ-ਚਿੱਤ ਆਨੰਦ ਰੂਪ ਪ੍ਰਮਾਤਮਾ ਜੀ ! ਜੋ ਕੁਝ ਤੈਨੂੰ ਚੰਗਾ ਲੱਗਦਾ ਹੈ, ਉਹ ਸਾਨੂੰ ਵੀ ਫਿਰ ਚੰਗਾ। ਔਰ ਤੇਰਾ ਜੋ ਭਾਣਾ ਉਹ ਸੱਚ ਹੈ, ਅਟੱਲ ਹੈ, ਉਸ ਨੂੰ ਕੋਈ ਟਾਲ ਨਹੀਂ ਸਕਦਾ।

***ਤੂ ਸਭ ਮਹਿ ਏਕੁ ਵਰਤਦਾ***
***ਸਭ ਮਾਹਿ ਸਮਾਣਾ ॥***

ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਜਿਹੜੇ ਵਾਹਿਗੁਰੂ ਨੂੰ ਕਬੂਲਦੇ ਹਨ, ਉਹਨਾਂ ਦੇ ਮਨ ਦੀ ਇਹ ਅਵਸਥਾ ਹੈ ਕਿ ਵਾਹਿਗੁਰੂ ਤੂੰ ਸਾਰਿਆਂ ਨਾਲ ਇਕੋ ਜਿਹਾ ਵਰਤਦਾ ਹੈਂ। ਸਾਰਿਆਂ ਨਾਲ ਇਕੋ ਜਿਹੀਆਂ ਖੇਡਾਂ ਖੇਡਦਾ ਪਿਆ

ਹੈਂ। ਔਰ ਸਾਰੇ ਜੀਵ ਜੰਤੂਆਂ ਦੇ ਅੰਦਰ ਵੀ ਤੂੰ ਇਕੋ ਜਿਹਾ ਸਮਾਇਆ ਹੋਇਆ ਹੈਂ। ਤੇਰੇ ਤੋਂ ਬਿਨਾਂ ਅਗਰ ਕੋਈ ਹੋਰ ਹੋਵੇ ਤਾਂ ਤੇ ਅਸੀਂ ਆਖੀਏ ਵੀ।

***ਤੂ ਸਭ ਮਹਿ ਏਕੁ ਵਰਤਦਾ***
***ਸਭ ਮਾਹਿ ਸਮਾਣਾ ॥***
***ਥਾਨ ਥਨੰਤਰਿ ਰਵਿ ਰਹਿਆ***
***ਜੀਅ ਅੰਦਰਿ ਜਾਣਾ ॥***

ਤੂੰ ਥਾਨਾਂ ਵਿਚ ਤੇ ਥਾਨਾਂ ਦੇ ਅੰਦਰ ਵੀ ਜਿਤਨੇ ਜੀਵ-ਜੰਤੂ ਨੇ, ਭਾਵੇਂ ਉਹ ਆਕਾਸ਼ਚਾਰੀ, ਬਾਵੇਂ ਉਹ ਪਾਤਾਲਵਾਸੀ ਤੇ ਮਾਤ ਲੋਕ ਵਿਚ ਵੀ ਜਿਤਨੇ ਵਿਚਰਣ ਵਾਲੇ ਨੇ, ਤੂੰ ਸਾਰਿਆਂ ਦੇ ਅੰਦਰ ਇਕੋ ਜਿਹਾ ਹੀ ਸਮਾਇਆ ਹੋਇਆ ਹੈਂ। ਔਰ ਤੇਰੇ ਤੋਂ ਬਿਨਾਂ ਉਹਨਾਂ ਨੂੰ ਕੁਝ ਚੰਗਾ ਹੀ ਨਹੀਂ ਲੱਗਦਾ। ਇਹ ਉਹਨਾਂ ਲੋਕਾਂ ਦੇ ਮਨ ਦੀ ਅਵਸਥਾ ਹੈ, ਜਿਹੜੇ ਕਬੂਲ ਹੋ ਗਏ ਨੇ

***ਸਾਧਸੰਗਿ ਮਿਲਿ ਪਾਈਐ***
***ਮਨਿ ਸਚੇ ਭਾਣਾ ॥***

*(ਪੰਨਾ ੩੧੯)*

ਇਹ ਹੁਣ ਜਾਣਨ ਵਾਲੀ ਗੱਲ ਹੈ ਕਿ ਸੱਚੇ ਵਾਹਿਗੁਰੂ ਦਾ ਭਾਣਾ ਮੰਨ ਕੇ, ਸਾਧਸੰਗਤ ਵਿਚ ਆ ਕੇ, ਨਾਮ ਅਭਿਆਸ ਕਰਕੇ ਫਿਰ ਉਸ ਨੂੰ ਪਾਇਆ ਜਾ ਸਕਦਾ ਹੈ। ਔਰ ਅਗਰ ਉਹ ਸਾਧਸੰਗਤ ਵਿਚ ਨਾ ਆਵੇ, ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਨਾ ਮੰਨੇ ਔਰ ਨਿਰੰਕਾਰ ਦੇ ਹੁਕਮ ਨੂੰ ਦਿਲੋਂ ਜਾਨ ਨਾਲ ਨਾ ਮੰਨੇ ਤੇ ਸਾਧਸੰਗਤ ਵਿਚ ਆ ਕੇ ਸਮਾਧੀ ਨਾ ਜੋੜੇ। ਫਿਰ ਓਨਾ ਚਿਰ ਉਸ ਨੂੰ "ਨਾਮ ਦੀ ਪ੍ਰਾਪਤੀ" ਨਹੀਂ ਹੋ ਸਕਦੀ। ਗੁਰਮਤਿ ਵਿਚ 'ਨਾਮ ਦੀ ਪ੍ਰਾਪਤੀ' ਸਾਧਸੰਗਤ ਵਿਚ ਲਿਖੀ ਹੈ। ਔਰ 'ਭਾਈ ਗੁਰਦਾਸ' ਜੀ ਨੇ 'ਸਿੱਖ ਦੀ ਜ਼ਿੰਦਗੀ' ਦਾ Time-Table ਬਣਾਇਆ ਹੈ। ਅਰਥਾਤ ਸਿੱਖ ਦੀ ਜ਼ਿੰਦਗੀ ਕਿਸੇ ਨੇਮ ਵਿਚ ਬੱਧੀ ਹੋਈ ਹੈ। ਕਿਸੇ ਕਾਇਦੇ ਕਾਨੂੰਨ ਵਿਚ ਬੱਧੀ ਹੋਈ ਹੈ। ਇਹ ਕੋਈ ਅਵਾਰਾ ਜ਼ਿੰਦਗੀ ਨਹੀਂ।

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਜਾਇ ਜਿਨਾ ਗੁਰ ਦਰਸਨ ਡਿੱਠਾ ॥***

*(ਭਾਈ ਗੁਰਦਾਸ, ਵਾਰ ੧੨/੧)*

ਸਿੱਖ ਦੀ ਜ਼ਿੰਦਗੀ ਦਾ ਪਹਿਲਾ ਨੇਮ ਹੈ ਕਿ ਪ੍ਰਭਾਤ ਵੇਲੇ ਉੱਠਣਾ। ਉਸ

ਤੋਂ ਫਿਰ ਵਾਹਿਗੁਰੂ ਸਦਕੇ ਬਲਿਹਾਰ, ਕੁਰਬਾਨ ਜਿਹੜਾ ਕਿ ਸਵੇਰੇ ਉਠਿਆ, ਇਸ਼ਨਾਨ ਕਰਕੇ ਫਿਰ ਨਿਤਨੇਮ ਕੀਤਾ। ਔਰ ਸਿੱਧਾ ਗੁਰਦੁਆਰੇ ਆ ਜਾਏ।

ਹੁਕਮ ਇਹ ਵਾਹਿਗੁਰੂ ਦਾ ਹੈ :

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਪੈਰੀ ਪੈ ਗੁਰ ਸਭਾ ਬਹਿਠਾ।***

ਪਹਿਲਾਂ ਦਰਸ਼ਨ ਕੀਤਾ ਤੇ ਫਿਰ ਮੱਥਾ ਟੇਕਣਾ। ਔਰ ਮੱਥਾ ਇਹ ਨਹੀਂ ਟੇਕਣਾ ਕਿ ਪਿਛਲੀ ਅੱਡੀ ਦੌੜ ਜਾਣਾ। ਬਲਕਿ ਇੰਝ ਕਰਨਾ ਕਿ ਮੱਥਾ ਟੇਕ ਕੇ ਸ਼ਰਧਾ ਅਨੁਸਾਰ ਭੇਟ ਕਰਨੀ ਤੇ ਫਿਰ ਗੁਰੂ ਕੀ ਸਭਾ, ਗੁਰੂ ਕੀ ਸੰਗਤ ਵਿਚ ਸਮਾਧੀ ਲਾ ਕੇ ਬੈਠ ਜਾਣਾ। ਔਰ ਕਈ ਸੱਜਣ ਬੈਠ ਵੀ ਜਾਂਦੇ ਨੇ ਪਰ ਬੈਠ ਕੇ ਅਗਲੀ ਸੁਰਤ ਨੂੰ ਪੂਰਾ ਨਹੀਂ ਕਰਦੇ।

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਗੁਰਮਤਿ ਬੋਲ ਬੋਲਦੇ ਮਿਠਾ।***

ਇਸ ਦੇ ਅਰਥ ਹਨ ਕਿ ਗੁਰੂ ਕੀ ਸੰਗਤ ਵਿਚ ਬੈਠ ਕੇ ਗੁਰਮਤਿ ਅਨੁਸਾਰ ਤੇ ਗੁਰੂ ਦੇ ਦੱਸੇ ਹੋਏ ਉਪਦੇਸ਼ ਅਨੁਸਾਰ ਮਿੱਠਾ ਬੋਲਣਾ। ਮਿੱਠਾ ਬੋਲਣ ਤੋਂ ਭਾਵ ਹੈ ਕਿ ਜਾਂ ਤੇ ਬਾਣੀ ਸੁਣਨੀ ਤੇ ਜਾਂ ਸੁਣਾਉਣੀ। ਇਥੇ ਸੰਗਤ ਵਿਚ ਆ ਕੇ ਆਪਣੀਆਂ ਗੱਲਾਂ ਕਰਨ ਲੱਗ ਪੈਣੀਆਂ। ਇਹ ਗੁਰਮਤਿ ਨਹੀਂ ਮਨਮੱਤ ਹੈ।

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਗੁਰ ਸੇਵਾ ਜਾਣਨਿ ਅਭਿਰਿਠਾ।***

ਇਹ ਅੱਖਰ ਕੁਝ ਕਰੜੇ ਨੇ ਔਰ ਅਭਿਰਿਠਾ ਤੋਂ ਭਾਵ ਹੈ 'ਪਿਆਰਾ'। ਸੋ ਉਹਨਾਂ ਸਿੱਖਾਂ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ। ਜਿਹੜੇ ਗੁਰੂ ਕੀ ਸੇਵਾ ਨੂੰ ਮਿੱਠਾ ਕਰਕੇ ਮੰਨਦੇ ਨੇ। ਸਿੱਖ ਦੀ ਜ਼ਿੰਦਗੀ ਵਿਚ ਦੋ ਚੀਜ਼ਾਂ ਰਹੀਆਂ ਨੇ ਤੇ ਜਿੰਨਾ ਚਿਰ ਉਹ ਦੋ ਚੀਜ਼ਾਂ ਰਹੀਆਂ ਨੇ ਸਿੱਖ ਕਾਇਮ ਰਿਹਾ ਹੈ। ਔਰ ਉਹ ਦੋ ਚੀਜ਼ਾਂ ਨੇ 'ਤਿਆਗ' ਤੇ 'ਵੈਰਾਗ'। ਜਿਸ ਦਿਨ ਦੀਆਂ ਇਹ ਚੀਜ਼ਾਂ ਸਿੱਖ ਦੀ ਜ਼ਿੰਦਗੀ ਵਿਚੋਂ ਨਿਕਲ ਗਈਆਂ ਨੇ, ਸਿੱਖ ਡਾਵਾਂਡੋਲ ਹੋ ਗਿਆ ਹੈ। ਵੈਰਾਗੀ ਤੇ ਸਿੱਖ ਬਹੁਤ ਜ਼ਿਆਦਾ ਹੁੰਦਾ ਸੀ।

***ਬਲਿਹਾਰੀ ਤਿਨ੍ਹਾਂ ਗੁਰਸਿਖਾਂ***
***ਪੁਤ੍ਰ ਮਿਤ੍ਰ ਗੁਰ ਭਾਈ ਇਠਾ।***

ਇਹ ਤੁਕ ਪਹਿਲੀ ਤੁਕ ਨਾਲੋਂ ਵੀ ਕਰੜੀ ਹੈ ਔਰ ਇਥੇ ਵੀ ਇੱਠਾ ਦਾ ਮਤਲਬ ਵੀ 'ਪਿਆਰਾ' ਹੈ। ਔਰ ਮੈਂ ਉਹਨਾਂ ਸਿੱਖਾਂ ਤੋਂ ਸਦਕੇ ਤੇ ਕੁਰਬਾਨ ਜਾਂਦਾ ਹਾਂ, ਜਿਸ ਨੂੰ ਪੁੱਤਰ ਨਾਲੋਂ ਵੀ, ਮਿੱਤਰ ਨਾਲੋਂ ਵੀ, ਜਵਾਈ ਨਾਲੋਂ ਵੀ ਤੇ ਕੁੜਮ ਨਾਲੋਂ ਵੀ ਗੁਰੂ ਕਾ ਸਿੱਖ ਮਿੱਠਾ ਲੱਗਦਾ ਹੈ। ਅਰਥਾਤ ਕਿਸੇ ਵੀ ਤਰ੍ਹਾਂ ਦੀ ਚੀਜ਼ ਹੋਵੇ, ਉਹ ਸਿੱਖ ਕੋਲੋਂ ਨਹੀਂ ਛੁਪਾਉਣੀ।

*ਬਲਿਹਾਰੀ ਤਿਨ੍ਹਾਂ ਗੁਰਸਿਖਾਂ*
*ਜਾਇ ਜਿਨਾ ਗੁਰ ਦਰਸਨੁ ਡਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ*
*ਪੈਰੀ ਪੈ ਗੁਰ ਸਭਾ ਬਹਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ*
*ਗੁਰਮਤਿ ਬੋਲ ਬੋਲਦੇ ਮਿਠਾ।*
*ਗੁਰਸਿਖ ਮਿਲਿਆ ਪਾਪ ਪਣਿਠਾ ॥੧॥*

(ਵਾਰ ੧੨/੧)



ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਅਗਰ ਇਹੋ ਜਿਹੇ ਸਿੱਖਾਂ ਦੇ ਦਰਸ਼ਨ ਹੋ ਜਾਣ ਤਾਂ ਜਿਹੜੇ ਪਾਪ ਨੇ ਉਹ ਦੌੜ ਜਾਂਦੇ ਨੇ। ਲੇਕਿਨ ਜਿਹੜੇ ਭਾਣਾ ਮੰਨਣ ਵਾਲੇ ਸਿੱਖ ਨੇ।

"ਸ੍ਰੀ ਨਾਨਕ ਨਿਰੰਕਾਰੀ" ਨੇ ਜਿਹੜੇ ਦੁਨੀਆਂ ਦੇ ਦੋ ਕੰਮ ਸਨ, ਉਹ ਪਿਛਲੀ ਉਮਰ ਵਿਚ ਕੀਤੇ ਨੇ, ਭਾਵ ਕਿ ਬੁੱਢੇ ਹੋ ਕੇ ਉਹ ਕੰਮ ਕੀਤੇ ਨੇ। ਇਕ ਤੇ ਜ਼ਿਮੀਂਦਾਰੀ ਹੈ ਭਾਵ ਕਿ ਹੱਲ ਵਹਾਉਣਾ, ਉਹ ਵੀ ਬੁਢਾਪੇ ਵਿਚ ਕੀਤਾ ਹੈ। ਜਿਹੜਾ ਕਿ ਔਖਾ ਕੰਮ ਹੈ। ਪਿਛਲੀ ਉਮਰ ਵਿਚ ਫਿਰ ਕਰਤਾਰਪੁਰ ਆ ਗਏ ਨੇ ਤੇ ਉਥੇ ਆ ਕੇ ਚੌਲ ਬੀਜੇ ਨੇ, ਮੂੰਗੀ ਬੀਜੀ ਹੈ। ਇਹ ਸਾਰਾ ਕੰਮ ਬੁਢਾਪੇ ਵਿਚ ਕੀਤਾ ਹੈ। ਔਰ ਜੋ ਵੀ ਬਾਜਰਾ, ਕਣਕ ਇਕੱਠੀ ਹੁੰਦੀ ਸੀ, ਗੁਰੂ ਜੀ ਇਸ ਨੂੰ ਵੇਚਦੇ ਨਹੀਂ ਸਨ ਅਰਥਾਤ ਕੋਈ ਬਿਜ਼ਨਸ ਨਹੀਂ ਸੀ ਕਰਦੇ ਇਸਦਾ। ਬਲਕਿ ਗੁਰੂ ਕਾ ਲੰਗਰ ਉਥੇ ਹਰ ਵਕਤ ਵਰਤਦਾ ਸੀ ਤੇ ਉਹ ਸਾਰਾ ਇਕੱਠਾ ਹੋਇਆ ਸਮਾਨ ਗੁਰੂ ਜੀ ਲੰਗਰ ਵਿਚ ਹੀ ਪਾਉਂਦੇ ਸਨ। ਔਰ ਜਿਹੜਾ 'ਤੁਖਾਰੀ ਰਾਗ' ਹੈ, ਉਹ ਵੀ ਗੁਰੂ ਜੀ ਨੇ ਪਿਛਲੀ ਉਮਰ ਵਿਚ ਹੀ ਗਾਇਆ ਹੈ। ਔਰ ਖੇਤੀਬਾੜੀ ਕਰਦਿਆਂ-ਕਰਦਿਆਂ ਗੁਰੂ ਜੀ ਦੇ ਨਾਂ ਵਿਚ ਆਵਾਜ਼ ਪਈ ਕਿ ਬਟਾਲੇ ਤੋਂ ਚੜ੍ਹਦੇ ਪਾਸੇ ਇਕ ਜਗ੍ਹਾ ਹੈ 'ਅੱਚਲ'।

ਉਥੇ ਸਿੱਖਾਂ ਦਾ ਮੇਲਾ ਬੜਾ ਲੱਗਦਾ ਹੈ ਤੇ ਚਲੋ ਮੇਲਾ ਵੇਖ ਆਈਏ। ਪਰ ਹਜ਼ੂਰ ਉਥੇ ਮੇਲਾ ਇਸ ਕਰਕੇ ਵੇਖਣ ਨਹੀਂ ਸੀ ਜਾਂਦੇ ਕਿ ਜਾਵਾਂਗੇ ਤੇ ਕੁਝ ਖਰੀਦ ਕੇ ਲੈ ਆਵਾਂਗੇ। ਬਲਕਿ ਹਜ਼ੂਰ ਉਥੇ ਇਸ ਕਰਕੇ ਜਾਂਦੇ ਸੀ ਕਿ ਉਥੇ ਆਪਣੇ ਆਪ 'ਰੱਬ ਦੇ ਬੰਦੇ' ਇਕੱਠੇ ਹੋ ਜਾਂਦੇ ਨੇ ਤੇ ਫਿਰ ਗੁਰਮਤਿ ਦੇ ਖਿਆਲਾਂ ਦਾ ਪ੍ਰਚਾਰ ਕਰਨ ਦਾ ਸਮਾਂ ਮਿਲ ਜਾਵੇਗਾ ਔਰ ਬੰਦੇ ਵੀ ਇਕੱਠੇ ਨਹੀਂ ਕਰਨੇ ਪੈਣਗੇ, ਕਿਉਂਕਿ ਬੰਦੇ ਆਪਣੇ ਆਪ ਹੀ ਇਕੱਠੇ ਹੋ ਜਾਣਗੇ। ਭਾਈ ਗੁਰਦਾਸ ਜੀ ਨੇ ਇਸ ਦਾ ਹਵਾਲਾ ਦਿਤਾ ਹੈ।

ਉਹ ਲਿਖਦੇ ਹਨ ਕਿ ਇਹ ਸੱਚੇ ਗੁਰੂ ਹਨ। ਔਰ ਇਹਨਾਂ ਦੀ ਨਿਸ਼ਾਨੀ ਇਹ ਹੈ ਕਿ ਬਾਕੀ ਸਾਧਾਂ ਵਾਂਗੂੰ ਉਹਨਾਂ ਨੇ ਆਪਣੇ ਆਉਣ ਦੇ ਕੋਈ ਇਸ਼ਤਿਹਾਰ ਨਹੀਂ ਛਪਵਾਏ ਤੇ ਨਾ ਹੀ ਲੋਕਾਂ ਤੱਕ ਖਬਰ ਪਹੁੰਚਾਈ। ਬਲਕਿ ਚੁਪ ਚਾਪ ਜਾ ਕੇ ਅੱਚਲ ਪਹੁੰਚ ਗਏ। ਲੇਕਿਨ ਲੋਕਾਂ ਨੂੰ ਪਤਾ ਲਗ ਗਿਆ ਕਿ ਤ੍ਰਿਪਤਾ ਦਾ ਦੁਲਾਰਾ ਇਥੇ ਆ ਗਿਆ ਹੈ। ਮਹਿਤਾ ਕਾਲੂ ਚੰਦ ਦਾ ਸਾਹਿਬਜ਼ਾਦਾ ਆਇਆ ਹੈ। ਭੈਣ ਨਾਨਕੀ ਦਾ ਵੀਰ ਆਇਆ ਹੈ। ਜਿਸ ਵੇਲੇ ਮੇਲੇ ਵਿਚ ਇਹ ਪਤਾ ਲੱਗਾ ਕਿ ਸੱਚਾ ਗੁਰੂ ਵੀ ਆਇਆ ਹੈ ਤਾਂ ਸਾਰੇ ਲੋਕੀਂ ਮੇਲੇ ਨੂੰ ਛੱਡ ਕੇ ਬਾਬੇ ਨਾਨਕ ਦੇ ਦਰਸ਼ਨਾਂ ਨੂੰ ਤੁਰ ਪਏ।

***"ਅੰਤਰਿ ਪਿਆਸ ਉਠੀ ਪ੍ਰਭ ਕੇਰੀ***
***ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥***
***ਮਨ ਕੀ ਬਿਰਥਾ ਮਨ ਹੀ ਜਾਣੈ***
***ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥***

*(ਪੰਨਾ ੮੩੫)*

ਇਹ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਹਨ ਕਿ ਗੁਰੂ ਕਾ ਦਰਸ਼ਨ ਐਸਾ ਹੈ ਕਿ ਜਿਸ ਨੂੰ ਵੇਖ ਕੇ ਲੋਟ ਪੋਟ ਹੋ ਜਾਈਦਾ ਹੈ। ਭਾਈ ਗੁਰਦਾਸ ਜੀ ਨੇ ਵੀ 'ਗੁਰੂ ਕੇ ਦਰਸ਼ਨ' ਵਾਸਤੇ ਇਕ ਬਚਨ ਲਿਖਿਆ ਹੈ :

***ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ,***
***ਬੁਧਿ ਕੀ ਨ ਬੁਧਿ ਰਹੀ,***
***ਮਤਿ ਮੈ ਨ ਮਤਿ ਹੈ ॥*** *(ਭਾਈ ਗੁਰਦਾਸ, ਕਬਿਤ ੯)*

ਇਸ ਦੇ ਅਰਥ ਹਨ ਕਿ ਗੁਰੂ ਕਾ ਦਰਸ਼ਨ ਵੇਖ ਕੇ ਕੁਝ ਐਸਾ ਨਸ਼ਾ ਹੋਇਆ ਕਿ ਸੁੱਧ ਨੂੰ ਸੁੱਧ ਨਾ ਰਹੀ, ਬੁੱਧ ਨੂੰ ਬੁੱਧ ਨਾ ਰਹੀ ਤੇ ਮੱਤ ਨੂੰ ਮੱਤ ਨਾ ਰਹੀ।

ਇਸ ਦਰਸ਼ਨ ਦੇ ਬਾਰੇ ਭਾਈ ਨੰਦ ਲਾਲ ਜੀ ਕੋਲੋਂ ਪੁਛੋ ਕਿ ਦਰਸ਼ਨ ਕੈਸਾ ਹੈ ? ਪਤਾ ਨਹੀਂ ਇਹਨਾਂ ਨੂੰ ਕਿਥੋਂ ਮਿਲ ਗਏ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦਰਸ਼ਨ ! ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਤੇਰੇ ਦਰਸ਼ਨ ਦੀ ਮਿਠਾਸ ਇੰਨੀ ਹੈ ਕਿ ਖੰਡ ਦੀ ਭਰੀ ਹੋਈ ਬੋਰੀ ਵੀ ਇਸ ਦਾ ਮੁਕਾਬਲਾ ਨਹੀਂ ਕਰ ਸਕਦੀ। ਪਰ ਇਹ ਵੀ ਅਲਫਾਜ਼ ਕੁਝ ਜਚਦੇ ਨਹੀਂ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੇਰੇ ਚਿਹਰੇ ਦੀ ਖੂਬਸੂਰਤੀ ਦੇ ਸਾਹਮਣੇ ਚੰਦਰਮਾਂ ਦੀ ਖੂਬਸੂਰਤੀ ਵੀ ਕੁਝ ਨਹੀਂ। ਜਿਹੜਾ ਸੂਰਜ ਸਾਰੇ ਜਹਾਨ ਨੂੰ ਰੌਸ਼ਨੀ ਦਿੰਦਾ ਹੈ, ਉਹ ਤੇਰੇ ਚਿਹਰੇ ਦੀ ਖੂਬਸੂਰਤੀ ਦਾ ਵੀ ਗੁਲਾਮ ਹੈ। ਬਲਕਿ ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੇਰੀ ਖੂਬਸੂਰਤੀ ਦੇ ਅੱਗੇ ਹੋਰ ਕੋਈ ਵੀ ਚੀਜ਼ ਦੀ ਖੂਬਸੂਰਤੀ ਨਹੀਂ। ਸੋ ਗੁਰਸਿਖੋ ! ਗੁਰੂ ਵਰਗਾ ਹੋਰ ਕੋਈ ਨਹੀਂ। ਤੁਸੀਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਬਾਣੀ ਪੜ੍ਹੋ। ਇਸ ਵਿਚ 'ਗੁਰੂ' ਵਾਸਤੇ ਇਕ ਬਚਨ ਲਿਖਿਆ :

***ਤੇਰੀ ਉਪਮਾ ਤੋਹਿ ਬਨਿ ਆਵੈ ॥***

*(ਪੰਨਾ ੧੩੯੬)*



ਇਸ ਦੇ ਅਰਥ ਹਨ ਕਿ ਹੇ ਸੱਚੇ ਪਾਤਸ਼ਾਹ ! ਤੇਰੇ ਵਰਗਾ ਹੋਰ ਕੋਈ ਨਹੀਂ। ਇਸ ਲਈ ਤੇਰੀ ਉਪਮਾ ਤੈਨੂੰ ਹੀ ਫੱਬਦੀ ਹੈ। ਜਿਸ ਗੁਰੂ ਵਰਗਾ ਹੋਰ ਕੋਈ ਵੀ ਨਹੀਂ। ਫਿਰ ਉਹ ਗੁਰੂ ਅੱਚਲ ਆ ਗਿਆ। ਔਰ ਸਾਰੇ ਗੁਰੂ ਦੇ ਦਰਸ਼ਨ ਕਰਨ ਵਾਸਤੇ ਆ ਗਏ। ਔਰ ਜਿਸ ਜਿਸ ਨੇ ਵੀ ਗੁਰੂ ਦੇ ਦਰਸ਼ਨ ਕੀਤੇ, ਉਹ ਮੋਹਿਆ ਗਿਆ। ਭਾਵ ਕਿ ਉਸਦੀ ਜੇਬ ਵਿਚੋਂ ਜਿੰਨੀ ਮਾਇਆ ਸੀ, ਉਹ ਗੁਰੂ ਜੀ ਦੇ ਅੱਗੇ ਰੱਖ ਦਿੰਦਾ ਸੀ। ਨਾਨਕ ਨਿਰੰਕਾਰੀ ਦੇ ਚਰਨਾਂ ਅੱਗੇ ਮਾਇਆ ਮੀਂਹ ਵਾਂਗੂੰ ਵਰਸਣ ਲੱਗ ਪਈ।

***"ਲਗੀ ਬਰਸਣਿ ਲਛਮੀ***
***ਰਿਧਿ ਸਿਧ ਨਉ ਨਿਧਿ ਸਵਾਈ।***

*(ਭਾਈ ਗੁਰਦਾਸ, ਵਾਰ ੧/੩੯)*

ਭਾਵ ਕਿ ਰਿਧੀਆਂ ਨਾਲੋਂ ਵੀ ਸਿਧੀਆਂ ਨਾਲੋਂ ਵੀ ਮਾਇਆ ਵਰਸਣ ਲੱਗ ਪਈ। ਔਰ ਜਿਹੜੇ ਬਾਕੀ ਦੇ ਜੋਗੀ ਸੀ, ਸਾਧ ਸੀ, ਉਹ ਸੜ ਭੁਜ ਕੇ ਕੋਲੇ ਹੁੰਦੇ ਗਏ। ਔਰ ਕਹਿਣ ਲੱਗ ਪਏ ਕਿ ਜੇ ਇਹ ਨਾ ਆਉਂਦਾ ਤਾਂ ਜਿੰਨੀ ਦੌਲਤ ਇਸ ਨੂੰ ਇਕੱਠੀ ਹੋਈ ਹੈ, ਉਹ ਸਾਨੂੰ ਇਕੱਠੀ ਹੋਣੀ ਸੀ। ਔਰ ਇਹਨੇ

ਆ ਕੇ ਤਾਂ ਸਾਡਾ ਹੱਕ ਖੋਹ ਲਿਆ। ਦੇਖੋ ਪਿਆਰਿਓ ! ਬਾਹਰੋਂ ਸਾਧ ਤੇ ਅੰਦਰੋਂ ਅੱਗ ਬਲਦੀ ਪਈ ਹੈ-

***ਭਗਤੀਆਂ ਗਈ ਭਗਤਿ ਭੁਲਿ***
***ਲੋਟੇ ਅੰਦਰਿ ਸੁਰਤਿ ਭੁਲਾਈ।***

ਕਈਆਂ ਨੇ ਤਾਂ ਇਥੇ ਭਗਤੀਆ ਦਾ ਅਰਥ ਇਹ ਕੀਤਾ ਹੈ ਕਿ "ਰਾਸਧਾਰੀਆ"। ਫਿਰ ਉਹਨਾਂ ਆਪਣਾ ਇਕ ਕ੍ਰਿਸ਼ਨ ਬਣਾ ਲਿਆ ਤੇ ਚਾਰ-ਪੰਜ ਗੋਪੀਆਂ ਵੀ ਰੱਖ ਲਈਆਂ। ਔਰ ਗੁਰੂ ਨਾਨਕ ਕੋਲ ਰਾਸ ਵੇਖਣ ਚਲਾ ਗਿਆ। ਪਰ ਬਾਬਾ ਨਾਨਕ ਜੀ ਕਹਿੰਦੇ ਕਿ ਮੈਂ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਕਿ-ਤੁਸੀਂ ਕਿਸੇ ਵੀ ਮੁੰਡੇ ਨੂੰ ਕ੍ਰਿਸ਼ਨ ਬਣਾ ਦਿੰਦੇ ਹੋ। ਤੁਸੀਂ ਕਿਸੇ ਵੀ ਕੁੜੀ ਨੂੰ ਸੀਤਾ ਜਾਂ ਰਾਧਾ ਬਣਾ ਦਿੰਦੇ ਹੋ। ਹਜ਼ੂਰ ਨੇ "ਰਾਗ ਆਸਾ" ਵਿਚ ਇਕ ਬਚਨ ਲਿਖਿਆ ਹੈ-

***"ਤਾਲ ਮਦੀਰੇ ਘਟ ਕੇ ਘਾਟ ॥"***

ਤਾਲ ਤੋਂ ਭਾਵ ਹੈ 'ਛੈਣੇ' ਤੇ ਮਦੀਰੇ ਤੋਂ ਭਾਵ ਹੈ ਘੁੰਗਰੂ। ਔਰ ਘਾਟ ਤੋਂ ਭਾਵ ਹੈ ਹਿਰਦਾ। ਅਰਥਾਤ ਜਿਹੜੀ ਸਾਡੇ ਹਿਰਦੇ ਵਿਚ ਘਾੜਤ ਹੋ ਰਹੀ ਹੈ ਨਾ ਭਾਵ ਕਿ ਸੰਕਲਪ ਤੇ ਵਿਕਲਪ ਔਰ ਜਿਹੜੀ ਦੁਨੀਆਂਦਾਰੀ ਹੈ ਨਾ, ਉਹ ਹਿਰਦੇ ਅੰਦਰ ਢੋਲਕ ਵਾਂਗੂੰ ਵੱਜ ਰਹੀ ਹੈ। ਔਰ ਸਾਡੇ ਅੰਦਰ ਵਾਜੇ ਵੀ ਵੱਜ ਰਹੇ ਨੇ। ਪਰ ਇਸ ਕਲਜੁਗ ਦੇ ਪ੍ਰਭਾਵ ਹੇਠਾਂ, ਕਾਇਆਂ ਦੀ ਨਗਰੀ ਵਿਚ ਜਿਹੜਾ ਮਨ ਦਾ ਨਾਰਦ ਹੈ, ਉਹ ਨੱਸ ਰਿਹਾ ਹੈ।

***"ਤਾਲ ਮਦੀਰੇ ਘਟ ਕੇ ਘਾਟ ॥***
***ਦੋਲਕ ਦੁਨੀਆ ਵਾਜਹਿ ਵਾਜ ॥***

*(ਪੰਨਾ ੩੪੯)*

ਹਜ਼ੂਰ ਕਹਿੰਦੇ ਨੇ ਮੈਨੂੰ ਇਹ ਦੱਸੋ ਕਿ ਜਿਹੜੇ ਜਤੀ ਸਤੀ ਲੋਕ ਨੇ ਨਾ ਭਾਵ ਕਿ ਜਿਹੜੇ ਨਿਰੰਕਾਰ ਦੇ ਉਪਾਸ਼ਕ ਨੇ ਨਾ, ਉਹ ਪੈਰ ਕਿਥੇ ਰੱਖਣ ? ਕਿਉਂਕਿ ਕਲਜੁਗ ਦਾ ਪ੍ਰਭਾਵ ਹੈ ਤੇ ਘੁੰਗਰੂ, ਛੈਣੇ ਮਨ ਦੇ ਅੰਦਰ ਵੱਜ ਰਹੇ ਨੇ। ਇਸ ਲਈ ਸੱਚੇ ਆਦਮੀ ਰਹਿਣ ਕਿਥੇ ?

***ਨਾਨਕ ਨਾਮ ਵਿਟਹੁ ਕੁਰਬਾਣੁ ॥***
***ਨਾਨਕ ਨਾਮ ਵਿਟਹੁ ਕੁਰਬਾਣੁ ॥***

ਅੰਧੀ ਦੁਨੀਆਂ ਨਾਨਕ ਜਾਣ ॥ ਜਿਹੜੇ ਰਾਸ ਪਾਨੀ ਲੈ ਕੇ ਆਏ ਸੀ

ਨਾ ਨਾਨਕ ਕੋਲ। ਸਾਹਿਬ ਉਹਨਾਂ ਨੂੰ ਕਹਿਣ ਲੱਗੇ ਕਿ ਹੇ ਅੰਧੀ ਦੁਨੀਆ, ਹੇ ਭੁੱਲੀ ਹੋਈ ਦੁਨੀਆਂ ਹੇ ਨਿਰੰਕਾਰ ਤੋਂ ਵਿਛੜੀ ਹੋਈ ਦੁਨੀਆ ! ਬਾਹਰੀ ਤਮਾਸ਼ੇ ਵੇਖਣ ਨਾ ਜਾ, ਬਲਕਿ ਆਪਣੇ ਆਪ ਨੂੰ ਜਾਣ। ਆਪਣੇ ਮਾਲਿਕ ਨੂੰ ਜਾਣ। ਹੇ ਸਿੱਖਾ ! ਤੂੰ ਤੇ ਇਹ ਜ਼ਿੱਦ ਲੈ ਕੇ ਬੈਠ ਗਿਆ ਹੈਂ ਕਿ ਸੁੱਖ ਦੀ ਨੀਂਦਰ ਤਾਂ ਉਦੋਂ ਸੌਣਾ ਹੈ ਜਦੋਂ ਗੁਰਮਤਿ ਘਰੋਂ ਨਿਕਲ ਜਾਵੇਗੀ। ਬਲਕਿ ਬਾਪੂ ਨੇ ਤਾਂ ਤੈਨੂੰ ਇਹ ਸਮਝਾਇਆ ਸੀ ਕਿ ਜਿਹੜੇ ਮਨ ਨੂੰ ਚੇਟਕ ਲਾਉਣ ਵਾਲੇ ਨਾਟਕ ਨੇ ਨਾ, ਉਹਨਾਂ ਤੋਂ ਦੂਰ ਰਹੋ ਕਿਉਂਕਿ ਇਹ ਖੋਟਾ ਕੰਮ ਹੈ, ਭੈੜਾ ਕੰਮ ਹੈ। ਔਰ ਜਿਹੜੇ ਵਾਹਿਗੁਰੂ ਨੂੰ ਜਪਣ ਵਾਲੇ ਲੋਕ ਨੇ, ਉਹਨਾਂ ਨੂੰ ਇਹੋ ਜਿਹੇ ਨਾਟਕ ਵੇਖਣ ਲੱਗਿਆਂ ਸ਼ਰਮ ਆਉਂਦੀ ਹੈ।

ਸਾਹਿਬ ਸੱਚੇ ਪਾਤਸ਼ਾਹ ਜੀ ਦੀ ਬਾਣੀ ਦਾ ਇਕ ਹੋਕਾ ਹੈ-

***ਖਾਣਾ ਪੀਣਾ ਹਸਣਾ ਬਾਦਿ ॥***
***ਜਬ ਲਗੁ ਰਿਦੈ ਨ ਆਵਹਿ ਯਾਦਿ ॥***

*(ਪੰਨਾ ੩੫੧)*

ਗਰੀਬ ਨਿਵਾਜ਼ ਦੇ ਦਰਬਾਰ ਜਲਸੇ ਵਾਲੇ ਨਹੀਂ ਆਏ। ਰਾਸਧਾਰੀਏ ਨਹੀਂ ਆਏ ਤੇ ਨਾ ਹੀ ਜਲਵੇ ਵਾਲੇ ਆਏ ਨੇ।

"ਭਗਤੀਆ ਦਾ ਅਰਥ ਹੈ ਭਗਤੀ ਕਰਨ ਵਾਲੇ। ਜਿਸ ਵੇਲੇ ਲਛਮੀ ਬਰਸ ਰਹੀ ਸੀ ਤਾਂ ਬਾਕੀ ਦੇ ਸਾਧ ਤੇ ਸਾਧੂ ਸੜ ਰਹੇ ਸਨ। ਔਰ ਜਿਸ ਵੇਲੇ ਕੀਰਤਨ ਕਰਨ ਵਾਲੇ ਆਏ ਤਾਂ ਸਾਰੇ ਸਰੋਤੇ ਇਕ ਮਿਕ ਹੋ ਕੇ ਬਾਣੀ ਵਿਚ ਜੁੜ ਗਏ। ਔਰ ਜਿਹੜੇ ਸਰੋਤੇ ਵੀ ਸਨ, ਉਹ ਰਾਗੀਆਂ ਨੂੰ ਵੀ ਭੇਟਾ ਕਰਨ ਲੱਗ ਪਏ ਤੇ ਇਹ ਵੇਖ ਕੇ ਸਾਧੂ ਹੋਰ ਸੜਨ ਲੱਗ ਪਏ। ਪਰ ਰਾਗੀ ਖੁਸ਼ ਹੋ ਗਏ, ਕਿਉਂਕਿ ਉਹਨਾਂ ਨੂੰ ਉਮੀਦ ਤੋਂ ਵੱਧ ਧੰਨ ਇਕੱਠਾ ਹੋ ਗਿਆ ਸੀ। ਔਰ ਉਹਨਾਂ ਖੁਸ਼ ਹੋ ਕੇ ਮਨ ਵਿਚ ਇਹ ਅਰਦਾਸ ਕੀਤੀ ਕਿ ਇਹੋ ਜਿਹਾ ਮੇਲਾ ਰੋਜ਼ ਹੋਵੇ। ਇਹ ਸਭ ਸਾਧਾਂ ਕੋਲੋਂ ਬਰਦਾਸ਼ਤ ਨਾ ਹੋਇਆ ਤੇ ਉਹਨਾਂ ਵਿਚੋਂ ਇਕ ਸਾਧ ਨੇ ਮੰਤਰ ਪੜ੍ਹ ਕੇ ਫੂਕ ਮਾਰੀ ਤੇ ਲੋਕਾਂ ਦੀਆਂ ਨਜ਼ਰਾਂ ਤੋਂ ਦੂਰ ਹੋ ਗਿਆ। ਔਰ ਜਿਹੜਾ ਰਾਗੀਆਂ ਦੇ ਸਾਹਮਣੇ ਨੋਟਾਂ ਦਾ ਭਰਿਆ ਲੋਟਾ ਪਿਆ ਸੀ ਉਸ ਸਾਧੂ ਨੇ ਉਹ ਚੁੱਕ ਲਿਆ। ਫਿਰ ਕੀਰਤਨ ਕਰਦਿਆਂ ਕਰਦਿਆਂ ਇਕ ਰਾਗੀ ਨੇ ਨਜ਼ਰ ਮਾਰ ਕੇ ਵੇਖੀ ਤਾਂ ਉਹ ਲੋਟਾ ਉਥੇ ਨਹੀਂ ਸੀ ਪਿਆ ਹੋਇਆ।

***ਲਗੀ ਬਰਸਣਿ ਲਛਮੀ***
***ਰਿਧਿ ਸਿਧਿ ਨਉ ਨਿਧਿ ਸਵਾਈ ।***
***ਭਗਤੀਆ ਗਈ ਭਗਤਿ ਭੁਲਿ***
***ਲੋਟੇ ਅੰਦਰਿ ਸੁਰਤਿ ਭੁਲਾਈ ।***

ਜਦੋਂ ਰਾਗੀਆਂ ਨੂੰ ਲੋਟਾ ਨਾ ਨਜ਼ਰ ਆਇਆ ਤੇ ਉਹਨਾਂ ਨੂੰ ਬਾਣੀ ਦੀ ਅਗਲੀ ਤੁਕ ਹੀ ਭੁਲ ਗਈ। ਕੀਰਤਨ ਦੀ ਅਗਲੀ ਤੁਕ ਹੀ ਭੁੱਲ ਗਈ। ਨੋਟਾਂ ਨਾਲ ਭਰੇ ਹੋਏ ਲੋਟੇ ਨੇ ਉਹਨਾਂ ਦੀ ਸੁਰਤ ਹੀ ਭੁਲਾ ਦਿਤੀ। ਕੀਰਤਨ ਦੀ ਹੋ ਗਈ ਬੇਅਦਬੀ ਤੇ ਬਾਬੇ ਨਾਨਕ ਨੂੰ ਇਹ ਮਨਜ਼ੂਰ ਨਹੀਂ ਸੀ ।

***ਹਰਿ ਜੀਉ ਤੂੰ ਕਰਤਾ ਕਰਤਾਰੁ ॥***
***ਤੂੰ ਕਰਤਾ ਕਰਤਾਰ ॥***

***ਆਪੇ ਰਤਨੁ ਪੁਰਖਿ ਤੂੰ ਆਪੇ ਮੋਲੁ ਅਪਾਰੁ ॥***

ਹੇ ਮੇਰੇ ਨਿਰੰਕਾਰ ! ਤੇਰਾ ਨਾਮ ਜਿਹੜਾ ਹੈ ਉਹ ਰਤਨ ਹੈ। ਔਰ ਰਤਨ ਵਿਚ ਜਿਹੜੇ ਗੁਣ ਹੁੰਦੇ ਨੇ ਉਹ ਤੂੰ ਆਪ ਹੀ ਹੈਂ। ਔਰ ਜਿਸ ਵਿਚ ਗੁਣ ਨੇ ਉਹਨਾਂ ਨੂੰ ਬਿਆਨ ਕਰਨ ਵਾਸਤੇ ਵੀ ਤੇ ਕੋਈ ਚਾਹੀਦਾ ਹੈ ਉਹ ਵੀ ਤੂੰ ਆਪ ਹੀ ਹੈਂ ।

***ਆਪੇ ਗੁਣ ਆਪੇ ਕਥੈ***
***ਆਪੇ ਸੁਣਿ ਵੀਚਾਰੁ ॥***
***ਆਪੇ ਰਤਨੁ ਪਰਖਿ ਤੂੰ***
***ਆਪੇ ਮੋਲੁ ਅਪਾਰੁ ॥*** *(ਪੰਨਾ ੫੪)*

ਤੂੰ ਰਤਨ ਵੀ ਆਪ ਹੀ ਹੈਂ ਤੇ ਉਸ ਨੂੰ ਪਰਖਣ ਵਾਲਾ ਪਾਰਖੂ ਵੀ ਆਪ ਹੀ ਹੈ । ਔਰ ਫਿਰ ਇਸ ਦਾ ਮੁੱਲ ਵੀ ਪਾਉਣ ਵਾਲਾ ਵਪਾਰੀ ਹੁੰਦਾ ਹੈ ਤੇ ਉਹ ਵਪਾਰੀ ਵੀ ਤੂੰ ਆਪ ਹੀ ਹੈ ।

***ਹਰਿ ਜੀਉ ਤੂੰ ਕਰਤਾ ਕਰਤਾਰੁ ॥***
***ਤੂੰ ਕਰਤਾ ਕਰਤਾਰ ॥***

*(ਪੰਨਾ ੫੪)*

ਪੰਥ ਵਿਚ ਸਭ ਤੋਂ ਪਹਿਲੀ ਕੁਰਬਾਨੀ "ਭਾਈ ਤਾਰੂ" ਦੀ ਹੋਈ। ਉਹ ਉਸੇ ਵਕਤ ਆਪਣੀ ਮਾਤਾ ਕੋਲੋਂ ਚਲੇ ਗਏ ਤੇ ਕਹਿਣ ਲੱਗੇ, "ਮਾਂ, ਮੇਰੀ

ਜਨਮ-ਭੂਮੀ ਨੂੰ ਅੱਗ ਲੱਗ ਗਈ। ਸਭ ਕੁਝ ਖਤਮ ਹੋ ਗਿਆ। ਸਭ ਕੁਝ ਸੜ ਕੇ ਸਵਾਹ ਹੋ ਗਿਆ।" ਉਸੇ ਵਕਤ ਮਾਂ ਨੇ ਆਖਿਆ, ਪੁੱਤ, ਇਥੇ ਤ੍ਰਿਪਤਾ ਦਾ ਦੁਲਾਰਾ ਆਇਆ ਸੀ। ਉਹ ਤੈਨੂੰ ਸਿੱਖੀ ਦੇ ਗਿਆ ਸੀ ਭਾਵ ਕਿ ਤੈਨੂੰ ਸਿੱਖ ਬਣਾ ਗਿਆ ਸੀ। ਇਹ ਸੁਣ ਕੇ ਭਾਈ ਤਾਰੂ ਜੀ ਦਾ ਸਿਰ ਝੁਕਿਆ। ਕਹਿਣ ਲੱਗੇ ਮਾਂ ! ਮੈਂ ਤੇਰਾ ਮਤਲਬ ਸਮਝ ਗਿਆ। ਤੇਰਾ ਇਸ਼ਾਰਾ ਮੇਰੀ ਸਮਝ ਵਿਚ ਆ ਗਿਆ। ਉਹ ਸਿੱਖੀ ਦਾ ਦਾਤਾ ਮੈਨੂੰ ਪਰਉਪਕਾਰ ਕਰਨਾ ਸਿਖਾ ਗਿਆ ਸੀ, ਲੇਕਿਨ ਮੈਂ ਭੁੱਲ ਗਿਆ। ਪਰ ਤੇਰੇ ਇਸ਼ਾਰੇ ਨਾਲ ਚੇਤਾ ਆ ਗਿਆ, ਪਰ ਅੱਜ ਪਰਉਪਕਾਰ ਕਮਾਵਾਂਗਾ ਕੱਪੜੇ ਦੀ ਮਸ਼ਕ ਲਈ ਤੇ ਪਾਣੀ ਦੀ ਧਾਰ ਮਾਰੀ ਇਕ ਸੜਦੇ ਹੋਏ ਮਕਾਨ 'ਤੇ'। ਥੋੜੇ ਜਿਹੇ ਪਾਣੀ ਨਾਲ ਇਹ ਅੱਗ ਕਿੱਥੋਂ ਬੁਝਣੀ ਸੀ। ਇੰਨੀ ਦੇਰ ਨੂੰ ਮੁਗਲਾਂ ਦੇ ਸਿਪਾਹੀ ਆਏ। ਉਹਨਾਂ ਪੁਛਿਆ ਕਿ ਤੂੰ ਕੌਣ ਹੈਂ ? ਭਾਈ ਤਾਰੂ ਜੀ ਕਹਿਣ ਲੱਗੇ ਗੁਰੂ ਨਾਨਕ ਦਾ ਸਿੱਖ ਹਾਂ ਮੈਂ। ਕੀ ਕਰਦਾ ਪਿਆ ਹੈਂ ? ਕਹਿੰਦੇ ਜੋ ਬਾਪੂ ਸਮਝਾ ਗਿਆ ਹੈ, ਉਹੀ ਕਰਦਾ ਪਿਆ ਹਾਂ, ਭਾਵ ਪਰਉਪਕਾਰ। ਸਿਪਾਹੀ ਕਹਿਣ ਲੱਗੇ ਕਿ ਤੈਨੂੰ ਪਤਾ ਨਹੀਂ, ਇਹ ਅੱਗ ਬਾਬਰ ਦੇ ਹੁਕਮ ਨਾਲ ਲੱਗੀ ਹੈ। ਔਰ ਜਿਹੜਾ ਇਸ ਅੱਗ ਨੂੰ ਬੁਝਾਵੇਗਾ, ਉਸ ਨੂੰ ਗੋਲੀ ਨਾਲ ਮਾਰ ਦਿੱਤਾ ਜਾਵੇਗਾ। ਇਹ ਸੁਣ ਕੇ ਤਾਰੂ ਦੁਲਾਰ ਵਿਚ ਆ ਗਿਆ ਤੇ ਕਹਿਣ ਲੱਗਾ ਜੇ ਅਨਿਆਈ ਬਾਬਰ, ਜ਼ੁਲਮੀ ਬਾਬਰ ਦੇ ਹੁਕਮ ਨਾਲ ਇਹ ਅੱਗ ਲਗਾਈ ਜਾ ਸਕਦੀ ਹੈ ਤਾਂ ਸ੍ਰੀ ਗੁਰੂ ਨਾਨਕ-ਨਿਰੰਕਾਰੀ ਦੇ ਹੁਕਮ ਨਾਲ ਇਸ ਅੱਗ ਨੂੰ ਬੁਝਾਇਆ ਵੀ ਜਾ ਸਕਦਾ ਹੈ। ਪਕੜ ਲਿਆ ਭਾਈ ਤਾਰੂ ਜੀ ਨੂੰ ਤੇ ਇਨ੍ਹਾਂ ਨੂੰ ਗੋਲੀ ਮਾਰ ਦਿਤੀ ਗਈ। ਸਭ ਤੋਂ ਪਹਿਲੀ ਕੁਰਬਾਨੀ ਭਾਈ ਤਾਰੂ ਜੀ ਦੀ ਹੋਈ ਹੈ। ਇਹ ਕੁਰਬਾਨੀ ਸਿੱਖੋ, ਸਾਡੇ ਚੰਗੇ ਭਵਿੱਖ ਨੂੰ ਕਾਮਯਾਬ ਕਰਨ ਵਾਸਤੇ ਹੋਈ ਹੈ। ਇਹ ਕੁਰਬਾਨੀਆਂ ਸਾਡੇ ਵਾਸਤੇ ਦਿੱਤੀਆ, ਗਈਆ, ਹਨ ਤਾਂਕਿ ਸਾਡਾ ਸਿੱਖ ਪੰਥ ਕਾਇਮ ਰਹਿ ਸਕੇ।

*"ਹਰਿ ਜੀਉ ਤੂੰ ਕਰਤਾ ਕਰਤਾਰੁ ॥*
*ਤੂੰ ਕਰਤਾ ਕਰਤਾਰੁ ॥"*

ਇਕ ਪੰਥ ਵਿਚ 'ਭਾਈ ਸੰਗਤੀਏ' ਦੀ ਕੁਰਬਾਨੀ ਵੀ ਦੱਸੀ ਗਈ ਹੈ, ਜਿਸ ਨੇ ਆਪਣੇ ਪਿਉ ਨੂੰ ਸਿੱਖੀ ਪ੍ਰਾਪਤ ਕਰਵਾਉਣ ਲਈ ਆਪਣੀ ਕੁਰਬਾਨੀ ਦੇ ਦਿੱਤੀ। ਉਸ ਨੇ ਸੜਦੀ ਬਲਦੀ ਅੱਗ ਵਿਚ ਛਲਾਂਗ ਲਗਾ ਦਿਤੀ ਗੁਰੂ

ਨਾਨਕ ਦੇ ਹੁਕਮ ਨਾਲ। ਇਹ ਸਭ ਵੇਖ ਕੇ ਇਸਤਰੀ ਪੁਰਸ਼ ਹੈਰਾਨ ਹੋ ਰਹੇ ਨੇ। ਉਹਨਾਂ ਨੂੰ ਗੁਰੂ ਕੀ ਮਰਿਆਦਾ ਸਮਝ ਵਿਚ ਨਹੀਂ ਆ ਰਹੀ। 'ਨਾਨਕ ਪ੍ਰਕਾਸ਼' ਵਿਚ ਲਿਖਿਆ ਹੈ ਕਿ ਉਹ ਲੜਕਾ ਸਿੱਖ 'ਤਰਖਾਣ' ਦਾ ਸੀ। ਇਹ ਵੇਖ ਕੇ ਲੋਕੀਂ ਹੈਰਾਨ ਸੀ ਕਿ ਵਿਚਾਰੇ ਸਿੱਖ ਦਾ ਲੜਕਾ ਅੱਗ ਵਿਚ ਪਾ ਕੇ ਸਾੜ ਦਿੱਤਾ। ਇਹ ਸੋਚ ਕੇ ਲੋਕਾਂ ਦੇ ਮਨਾਂ ਨੂੰ ਅਸਚਰਜਤਾ ਹੋ ਰਹੀ ਹੈ। ਔਰ ਲੋਕੀਂ ਕਹਿ ਰਹੇ ਨੇ ਕਿ ਨਾਨਕ ਨੇ ਇਹ ਭਾਣਾ ਕਿਉਂ ਵਰਤਾਇਆ? ਫਿਰ ਨਾਨਕ ਨਿਰੰਕਾਰੀ ਸਾਹਿਬ ਦੇ ਨੇਤਰ ਖੁੱਲ੍ਹੇ ਤੇ ਨੇਤਰ ਖੋਲ੍ਹ ਕੇ ਪਿਉ ਵਲ ਧਿਆਨ ਮਾਰਿਆ। ਪਰ ਮੁੰਡੇ ਦੇ ਪਿਉ ਦੀ ਸਮਾਧੀ ਲੱਗੀ ਹੋਈ ਹੈ, ਉਹ ਮਸਤੀ ਵਿਚ ਮਸਤ ਹੈ। ਉਸ ਨੂੰ ਪਤਾ ਹੀ ਨਹੀਂ ਕਿ ਕਾਕਾ ਅੱਗ ਵਿਚ ਪੈ ਕੇ ਸੜ ਗਿਆ ਹੈ। ਉਸ ਨੂੰ ਪਤਾ ਹੀ ਨਹੀਂ ਕਿ ਮੈਂ ਔਂਤਰਾ ਹੋ ਗਿਆ ਹਾਂ। ਇਹ ਪਤਾ ਹੀ ਨਹੀਂ ਕਿ ਮੈਂ ਨਿਪੁੱਤਾ ਹੋ ਗਿਆ ਹਾਂ। ਪਰ ਰਾਗੀਆਂ ਨੇ ਆਪਣਾ ਕੀਰਤਨ ਬੰਦ ਨਾ ਕੀਤਾ। ਇਸਦੀ ਲਿਵ ਨਹੀਂ ਟੁੱਟੀ। ਔਰ ਰਾਗੀ ਪੜ੍ਹੀ ਜਾ ਰਹੇ ਨੇ।

***"ਹਰਿ ਜੀਉ ਤੂੰ ਕਰਤਾ ਕਰਤਾਰੁ ॥***
***ਜਿਉ ਭਾਵੈ ਤਿਉ ਰਾਖੁ ਤੂੰ***
***ਹਰਿ ਨਾਮੁ ਮਿਲੈ ਆਚਾਰੁ ॥***

*(ਪੰਨਾ ੫੪)*

ਗੁਰੂ ਕੇ ਸਿੱਖਾ, ਨਿਰੰਕਾਰ ਤੇਰੇ ਮਨ ਦੀ ਇਹ ਅਵਸਥਾ ਬਣਾ ਰਿਹਾ ਹੈ ਕਿ ਤੇਰਾ ਨਾਮ ਇਹ ਦੁਨੀਆਂ ਦਾ ਵਾਸੀ ਹੋ ਜਾਏਗਾ। ਤੈਨੂੰ ਇਹ ਚੀਜ਼ ਮਿਲ ਜਾਏ:

***"ਦੂਖ ਅਰਾਧਨ.......,***
***ਸੁਖ ਅਰਾਧਨ ॥***
***ਬਿਸਰਹਿ ਨਾ ਕਾਹੂ,***
***ਮੇਰਾ ਰਾਮਾ ॥"***
***ਕੀ ਵਿਸਰਹਿ ਦੁਖ ਬਹੁਤਾ ਲਾਗੈ***
***ਦੁਖੁ ਲਾਗੈ ਤੂੰ ਵਿਸਰੁ ਨਾਹੀ ॥***

*(ਪੰਨਾ ੩੫੪)*

***"ਜਿਨੀ ਨਾਮੁ ਵਿਸਾਰਿਆ***

**ਬਹੁ ਕਰਮ ਕਮਾਵਹਿ ਹੋਰਿ ॥"**

(ਪੰਨਾ ੧੨੪੭)

**ਆਖਾ ਜੀਵਾ ਵਿਸਰੈ ਮਰਿ ਜਾਉ ॥**

(ਪੰਨਾ ੩੪੯)

ਕਦੇ ਤਰਲਾ ਲਿਆ ਕਰ ਸਿੱਖਾ, ਕਦੇ ਹੱਥ ਜੋੜਿਆ ਕਰ ।

**"ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ**
**ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥"**

ਪਿਤਾ ਆਪਣੀ ਉਹੀ ਅਵਸਥਾ ਵਿਚ ਟਿਕਿਆ ਹੋਇਆ, ਸਾਹਿਬਾਂ ਨੇ ਆਪਣੇ ਕੰਨ ਉਸ ਵਲ ਲਗਾ ਕੇ ਵੇਖੇ ਜਿਥੇ ਅੱਗ ਬਲਦੀ ਪਈ ਸੀ ਕਿ ਕਿਤੇ ਉਸ ਵਿਚੋਂ ਕੋਈ ਆਵਾਜ਼ ਤੇ ਨਹੀਂ ਆ ਰਹੀ । ਮੇਰਾ ਕੋਈ ਨਹੀਂ ਰਿਹਾ, ਮੈਨੂੰ ਬਚਾ ਲਵੋ, ਮੈਂ ਮਰ ਗਿਆ । ਕਿਸੇ ਵੀ ਤਰ੍ਹਾਂ ਦੀ ਆਵਾਜ਼ ਨਹੀਂ ਸੀ ਆ ਰਹੀ ਉਸ ਅੱਗ ਵਿਚੋਂ ਦੀ । ਸੜਨ ਵਾਲੇ ਵਿਚ ਵੀ ਕੋਈ ਫਰਕ ਲੱਗ ਨਹੀਂ ਰਿਹਾ ਤੇ ਜਿਹੜਾ ਪਿਤਾ ਆਪਣੀ ਸਮਾਧੀ ਲਾ ਕੇ ਬੈਠਾ ਹੈ, ਉਸ ਵਿਚ ਵੀ ਕੋਈ ਫਰਕ ਨਹੀਂ ਲੱਗ ਰਿਹਾ ।



"ਭਾਈ ਸੰਤੋਖ ਸਿੰਘ ਜੀ" ਨੇ "ਨਾਨਕ ਪ੍ਰਕਾਸ਼" ਵਿਚ ਲਿਖਿਆ ਹੈ ਕਿ ਜਦੋਂ ਕਈ ਸਿੱਖ ਬਕਵਾਸ ਕਰ ਰਹੇ ਸੀ ਨਾ, ਕਈ ਸਿੱਖ ਨਿੰਦਿਆ ਕਰ ਰਹੇ ਸੀ ਗੁਰੂ ਜੀ ਦੀ ਤਾਂ :

**"ਅਤ ਪਰਸ਼ੀਦ ਭਏ ਗੁਣ ਖਾਣੀ :**

ਗੁਣਾਂ ਦੀ ਖਾਨ ਪ੍ਰਸੰਨ ਹੋ ਗਏ । ਅੰਦਰੋਂ ਰੀਝ ਪਏ ਗੁਰੂ ਨਾਨਕ ਦੇਵ ਜੀ ।

**ਕਰਮ ਕਰਤਾਰ ਸਹਿ ਉੱਚਰੀ ਬਾਣੀ"**

ਮੁੰਡੇ ਨੂੰ ਤੇ ਮੁੰਡੇ ਦੇ ਪਿਉ ਨੂੰ ਨਿਹਾਲ ਕਰਨ ਵਾਸਤੇ ਸਾਹਿਬਾਂ ਨੇ ਬਾਣੀ ਉਚਾਰਣ ਕੀਤੀ। ਇਹਨਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਨ ਵਾਸਤੇ ਬਾਣੀ ਉਚਾਰਣ ਕੀਤੀ ਔਰ ਉਹ ਬਾਣੀ ਕੀ ਸੀ ?

**"ਲਿਖ ਮਿਹੋ ਆਵਹੁ ਬਾਹਰ ਕੋ,**
**ਟੂਟ ਗਏ ਜਮਕਾਲ ।"**

ਨਾਨਕ ਜੀ ਕਹਿਣ ਲੱਗੇ, "ਓ ਕਾਕਾ ! ਤੇਰੇ ਜਮਾਂ ਦੇ ਜਾਲ ਟੁੱਟ ਗਏ। ਇਸ ਲਈ ਤੂੰ ਅੱਗ ਵਿਚੋਂ ਬਾਹਰ ਨਿਕਲ ਤੇ ਮੇਰੇ ਕੋਲ ਆ ਜਾ ।

***'ਜੰਮਣ ਮਰਨ ਤੋਂ ਰਹਿਤ'***

ਹੁਣ ਤੂੰ ਜੰਮਣ ਤੋਂ ਤੇ ਮਰਨ ਤੋਂ ਰਹਿਤ ਹੋ ਗਿਆ ਹੈਂ। ਹੁਣ ਤੈਨੂੰ ਜੰਮਣਾ ਮਰਨਾ ਮੁੜ ਕੇ ਨਹੀਂ ਸਤਾਏਗਾ

***ਨਿਹਾਲ ਪਿਆਰੇ ਅਬ ਤੇ ਸਦਾ ਜੀ....***
***ਨਿਹਾਲ ਪਿਆਰੇ....***

***ਸਾਧਸੰਗਿ ਮਿਲਿ ਪਾਈਐ***
***ਮਨਿ ਸਚੇ ਭਾਣਾ ॥***

(ਪੰਨਾ ੩੧੮)

ਗੁਰੂ ਕੇ ਸਿੱਖੋ! ਗੁਰੂ ਜੀ ਸਾਨੂੰ ਇਹੀ ਦੱਸਣਾ ਚਾਹੁੰਦੇ ਨੇ ਤੇ ਸਮਝਾਉਣਾ ਵੀ ਚਾਹੁੰਦੇ ਨੇ ਕਿ ਜਿਨ੍ਹਾਂ ਨੇ ਸਾਧਸੰਗਤ ਵਿਚ ਆ ਕੇ ਸੱਚੇ ਦਾ ਭਾਣਾ ਮੰਨ ਲਿਆ, ਉਹਨਾਂ ਨੂੰ ਸਾਰੇ ਪਦਾਰਥ ਮਿਲ ਗਏ। ਭਾਵ ਕਿ ਜੋ ਦੁਨੀਆ ਤੇ ਹੋ ਰਿਹਾ ਹੈ, ਉਸ ਨੂੰ ਮਿੱਠਾ ਕਰਕੇ ਮੰਨ ਲਿਆ। ਭਾਵੇਂ ਦੁੱਖ ਹੋਣ ਤੇ ਭਾਵੇਂ ਸੁੱਖ ਹੋਣ। ਇਸ ਤਰ੍ਹਾਂ ਕਰਨ ਨਾਲ ਉਸ ਨੂੰ ਪ੍ਰਭੂ ਦੀ ਪ੍ਰਾਪਤੀ ਹੋ ਜਾਏਗੀ। ਉਸ ਨੂੰ ਨਿਰੰਕਾਰ ਦੀ ਪ੍ਰਾਪਤੀ ਹੋ ਜਾਏਗੀ। ਸਾਰੇ ਦੁਨਿਆਵੀ ਦੁੱਖ ਉਸ ਨੂੰ ਫਿਰ ਸੁੱਖਾਂ ਵਾਂਗੂੰ ਪ੍ਰਤੀਤ ਹੋਣਗੇ, ਜੇਕਰ ਉਸ ਨੇ ਗੁਰੂ ਕੇ ਭਾਣੇ ਨੂੰ ਮਿੱਠਾ ਕਰਕੇ ਜਾਣ ਲਿਆ, ਮਿੱਠਾ ਕਰਕੇ ਮੰਨ ਲਿਆ।

***"ਸਾਧਸੰਗਿ ਮਿਲਿ ਪਾਈਐ***
***ਮਨਿ ਸਚੇ ਭਾਣਾ ॥***
***ਨਾਨਕ ਪ੍ਰਭ ਸਰਣਾਗਤੀ***
***ਸਦ ਸਦ ਕੁਰਬਾਣਾ ॥***

(ਪੰਨਾ ੩੧੮)

ਨਿਰੰਕਾਰ ਨੂੰ ਸਨਮੁੱਖ ਜਾਣ ਕੇ ਹਜ਼ੂਰ ਕਹਿੰਦੇ ਨੇ ਕਿ ਐਸੇ ਵਾਹਿਗੁਰੂ ਦੀ ਮੈਂ ਸਦਾ ਸ਼ਰਨ ਵਿਚ ਹਾਂ। ਐਸੇ ਨਿਰੰਕਾਰ ਤੋਂ ਮੈਂ ਸਦਾ ਸਦਾ ਕੁਰਬਾਨ ਹਾਂ। ਜਿਨ੍ਹਾਂ-ਜਿਨ੍ਹਾਂ ਨੇ ਉਸ ਦਾ ਨਾਮ ਸਿਮਰਿਆ ਧਿਆਇਆ, ਤਿਉਂ-ਤਿਉਂ ਉਹਨਾਂ ਲੋਕਾਂ ਦੇ ਕਾਰਜ ਪੂਰੇ ਹੋਏ। ਇਸ ਤਰ੍ਹਾਂ ਉਹਨਾਂ ਨੇ ਆਪਣਾ ਲੋਕ ਪਰਲੋਕ ਉੱਜਲਾ ਕੀਤਾ।

ਸੋ ਗੁਰੂ ਕੇ ਪਿਆਰਿਓ, ਤੁਸੀਂ ਵੀ ਸਾਧਸੰਗਤ ਵਿਚ ਜਾ ਕੇ ਗੁਰੂ ਕੇ ਭਾਣੇ

ਨੂੰ ਮਿੱਠਾ ਕਰਕੇ ਮੰਨੋ। ਹਰ ਤਰ੍ਹਾਂ ਦੀ ਅਵਸਥਾ ਨੂੰ ਆਪਣੀ ਜ਼ਿੰਦਗੀ ਵਿਚ ਅਪਣਾਓ। ਔਰ ਆਪਣੀ ਜ਼ਿੰਦਗੀ ਦਾ ਇਕ Time-Table ਬਣਾਓ ਜਿਸ ਵਿਚ ਤੁਸੀਂ ਗੁਰੂ ਦੇ ਦੱਸੇ ਹੋਏ ਮਾਰਗ ਅਨੁਸਾਰ ਚੱਲੋ ਔਰ ਸਿੱਖ ਦੀ ਜ਼ਿੰਦਗੀ ਨੂੰ ਪੂਰਾ ਕਰਨ ਲਈ ਉਹ ਦੋ ਚੀਜ਼ਾਂ ਅਪਣਾਓ, ਜਿਸ ਨਾਲ ਉਸ ਦੇ ਸਾਰੇ ਜੀਵਨ ਵਿਚ ਬਦਲਾਅ ਆ ਜਾਵੇਗਾ। ਉਹ ਦੋ ਚੀਜ਼ਾਂ ਅਪਣਾਉਣ ਨਾਲ ਤੁਹਾਡੇ ਮਨ ਦੀ ਅਵਸਥਾ ਇਕ ਸਾਧੂ ਵਾਂਗੂੰ ਬਦਲ ਜਾਵੇਗੀ ਜੋ ਦੁਨੀਆਂ ਨੂੰ ਸੱਚੇ ਮਾਰਗ ਤੇ ਚੱਲਣ ਦਾ ਉਪਦੇਸ਼ ਦਿੰਦਾ ਹੈ।